

# ਜਨਮ ਸਾਖੀ ਭਗਤ ਨਾਮਦੇਵ ਜੀ

ਗਿਆਨੀ ਖਜ਼ਾਨ ਸਿੰਘ ਦੁਆਰਾ ਪ੍ਰਕਾਸ਼ਿਤ

## ਜਨਮ ਸਾਖੀ

# ਭਗਤ ਨਾਮ ਦੇਵ ਜੀ

(ਸਫ਼ਾ ੧੬੬ ਤੋਂ ੧੯੮ ਤੱਕ)

ਪ੍ਰਸਤੁਤੀ

**ਲਾ. ਜਮਨਾਦਾਸ ਰਖਰਾ**

**ਨਾਮਦੇਵ ਮਿਸ਼ਨ ਟਰੱਸਟ (ਰਜਿ.)**

੧੬, ਇਨਸਟੀਚਿਊਸ਼ਨਲ ਏਰੀਆ

ਲੋਧੀ ਰੋਡ, ਨਵੀਂ ਦਿੱਲੀ - ੧੧੦੦੦੩

**Excerpts from Giani Khajaan Singh's**

**Janam Sakhi Bhagat Namdev Ji**

(Pages 166 to 188)



ਗਿਆਨੀ ਖ਼ਜਾਨ ਸਿੰਘ
ਦੁਆਰਾ ਪ੍ਰਕਾਸ਼ਿਤ
ਜਨਮ ਸਾਖੀ ਭਗਤ ਨਾਮਦੇਵ ਜੀ
ਦੇ ਆਤਮ ਵਿਚਾਰਾਂ ਦਾ ਨਿਤਾਰ

ਸਾਦਰ ਭੇਂਟ :

**ਲਾਲਾ ਜਮਨਾ ਦਾਸ ਰਖਰਾ**

ਮੁੱਖ ਸਰਪ੍ਰਸਤ (Patron-in-chief)

ਨਾਮਦੇਵ ਮਿਸ਼ਨ, ਨਵੀਂ ਦਿੱਲੀ

**ਮੁੱਲ : ਸ਼ਰਧਾ ਅਤੇ ਪ੍ਰੇਮ**

Printer:
**Savi's Artcave**
30, 3rd Floor Bhadaur House
Ludhiana. Phone : 745167

# ਕੁਰਸੀ ਨਾਮਾ

(ਯਦੂ ਸ਼ੇਟ ਤੋਂ ਲੈ ਕੇ)

ਯਦੂ ਸ਼ੇਟ

|

ਹਰ ਸ਼ੇਟ (ਬਾਜਯਾ ਬਾਈ)

|

ਗੋਪਾਲ ਸ਼ੇਟ (ਗੰਗਾ ਬਾਈ)

|

ਗੋਬਿੰਦ ਸ਼ੇਟ ਰਘੂ ਸ਼ੇਟ

|

ਨਰ ਹਰ ਸ਼ੇਟ (ਲਿੰਬਾ ਬਾਈ) ਜੀਵਾ ਸ਼ੇਟ (ਦਾਸੀ ਬਾਈ)

|

ਦਾਮ ਸ਼ੇਟ (ਗੋਣਾ ਬਾਈ)

|

ਨਾਮ ਦੇਵ (ਰਾਜਾ ਬਾਈ)

|

ਨਾਰਾਇਣ (ਲਾਡਾਈ) ਮਹਾਂ ਦੇਵ (ਗੋਡਾਈ) ਵਿੱਠਲ (ਸਾਕਰਾਈ)
ਗੋਬਿੰਦ ਸ਼ੇਟ (ਯੇਸ਼ਾਈ)

ਇਸ ਕੁਰਸੀ ਨਾਮੇ ਅਨੁਸਾਰ ਭਗਤ ਜੀ ਦੇ ੧੪ ਜੀਵ ਅਤੇ ੧ ਦਾਸੀ ਸਮੇਤ ਸਭ ੧੫ ਹੋਏ।

## ਪਿਛੋਂ ਪਰਿਵਾਰ ਦਾ ਹਾਲ

ਭਗਤ ਜੀ ਦੇ ਸਵਰਗਵਾਸ ਹੋਣ ਤੋਂ ਪਿਛੋਂ ਉਹਨਾਂ ਦੇ ਪਿਤਾ ਮਾਤਾ, ਨੂੰਹਾਂ ਪੁੱਤਰ, ਦਾਸੀ ਆਦਿ ਸਭ ੧੫ ਜੀਵ ਸਨ। ਕੁਝ ਸਮਾਂ ਪਾ ਕੇ ਇਨ੍ਹਾਂ ਦੇ ਮਾਤਾ ਪਿਤਾ ਜਿਨ੍ਹਾਂ ਦੀ ਉਮਰ ਲਗਭਗ ੧੦੦ ਸਾਲ ਦੀ ਸੀ, ਚਲਾਣਾ ਕਰ ਗਏ। ਮਹਾਰਾਜ ਦੇ ਚਾਰ ਸਪੁੱਤਰ ਸਨ ਜਿਨ੍ਹਾਂ ਵਿੱਚੋਂ ਕੇਵਲ ਇਕ ਸਪੁੱਤਰ 'ਨਾਰਾਇਣ' ਦੇ ਘਰ ਪੁੱਤਰ ਜਨਮਿਆ, ਜਿਸ ਦਾ ਨਾਮ 'ਮੁਕੰਦ' ਸੀ ਤੇ ਉਸ ਦੇ ਪੁੱਤਰ ਦਾ ਨਾਮ ਕੇਸ਼ਵ ਸੀ। ਇਸ ਤੋਂ ਬਾਅਦ ਗਿਆਰਾਂ ਪੀੜ੍ਹੀਆਂ ਤਕ ਸੰਤਾਨ ਹੋਈ ਫੇਰ ਇਹ ਪ੍ਰਨਾਲੀ ਸੰਪੂਰਨ ਹੋ ਗਈ।

## ਭਗਤ ਜੀ ਪਿਛੋਂ ਘੁਮਾਣਾ ਦਾ ਹਾਲ

ਜਦ ਭਗਤ ਜੀ ਆਪਣੇ ਦੇਸ ਪੰਡਰ ਪੁਰ ਚਲੇ ਗਏ ਤਾਂ ਉਨ੍ਹਾਂ ਦੇ ਪ੍ਰੇਮੀਆਂ ਅਤੇ ਨਿਕਟ ਵਰਤੀਆਂ ਨੇ ਮਹਾਰਾਜ ਸਾਹਿਬ ਦੇ ਅਨਿਨ ਭਗਤ ਸ੍ਰੀ ਬਹੁਰ ਦਾਸ (ਬਹੋੜੂ) ਜੀ ਨੂੰ ਦੇਹਰਾ ਸਾਹਿਬ ਦਾ ਮੁੱਖ ਸੇਵਕ ਜਾਂ ਹੈਡ ਪੁਜਾਰੀ ਥਾਪਿਆ। ਵਾਹਿਗੁਰੂ ਦੀ ਕ੍ਰਿਪਾ ਤੇ ਭਗਤ ਜੀ ਦੇ ਬਖਸ਼ਸ਼ ਨਾਲ ਇਨ੍ਹਾਂ ਦੇ ਸੰਤਾਨ ਹੋਈ ਜੋ ਬਾਵੇ ਨਾਮ ਨਾਲ ਸੱਦੀ ਜਾਣ ਲੱਗੀ।

## ਦੇਹੁਰਾ ਸਾਹਿਬ ਦਾ ਹਾਲ

'ਘੁਮਾਣ' ਨਗਰ ਜ਼ਿਲਾ ਗੁਰਦਾਸ ਪੁਰ ਵਿੱਚ ਹੈ। ਇਹ ਨਗਰ ਸ੍ਰੀ ਨਾਮਦੇਵ ਜੀ ਨੇ ਹੀ ਆਬਾਦ ਕੀਤਾ ਸੀ। ਭਗਤ ਜੀ ਇੱਥੇ ਲਗਭਗ ੧੭ ਸਾਲ ਰਹਿ ਕੇ ਮਣੁਖ ਮਾਤਰ ਨੂੰ ਹਰੀ ਸਿਮਰਨ ਅਤੇ ਧਰਮ ਦਾ ਜੀਵਨ ਬਤੀਤ ਕਰਨ ਦਾ ਉਪਦੇਸ਼ ਦੇ ਕੇ ਆਧੀਆਂ, ਬਿਆਧੀਆਂ, ਉਪਾਧੀਆਂ ਤੋਂ ਬਚਾ ਗਏ। ਫੇਰ ਆਪ ਆਪਣੀ ਜਨਮ ਭੂਮੀ 'ਪੰਡਰਪੁਰ' ਚਲੇ ਗਏ।

ਦੇਹੁਰਾ ਸਾਹਿਬ ਦੀ ਗੁੰਬਜ ਵਾਲੀ ਇਮਾਰਤ ਤੇ ਤਲਾ ਦੀ ਇਕ ਬਾਹੀ ਕਿਸੇ ਮੁਸਲਮਾਨ ਪ੍ਰੇਮੀ ਸੂਬੇ ਨੇ ਬਣਵਾਈ।

ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਇਥੇ ਆਏ। ਆਪ ਜਿਸ ਥਾਂ ਦੇਹੁਰਾ ਸਾਹਿਬ ਦੇ ਅੰਦਰ ਬੈਠੇ ਉਹ ਯਾਦਗਾਰ ਵਾਲੀ ਬਾਰਾਂਦਰੀ ਸਰਦਾਰ ਸ਼ਾਮ ਸਿੰਘ ਜੀ ਨੇ ਬਣਵਾਈ, ਜਿਥੇ ਤਦੋਂ ਤੋਂ ਹੀ ਪੰਜ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ ਹੁੰਦੇ ਹਨ, ਤੇ ਨਾਲ ਖੰਡੇ ਵਾਲਾ ਨਿਸ਼ਾਨ ਸਾਹਿਬ ਝੂਲਦਾ ਹੈ। ਬਾਹਰ ਜਿਥੇ ਸਤਿਗੁਰਾਂ ਦਾ ਘੋੜਾ ਬੱਝਾ ਸੀ, ਯਾਦਗਾਰ ਵਜੋਂ ਉੱਥੇ ਥੜ੍ਹਾ ਬਣਿਆ ਹੋਇਆ ਸੀ। ਹੁਣ ਗੁਰਦੁਆਰਾ ਕਾਇਮ ਹੋ ਗਿਆ ਹੈ ਜਿਸ ਦੀ ਸੇਵਾ ਨਿਹੰਗ ਸਿੰਘ ਕਰਦੇ ਹਨ।

ਦੇਹੁਰਾ ਸਹਿਬ ਦੇ ਨਾਲ ਦੇ ਤਲਾ ਦੀ ਜੋ ਇਕ ਬਾਹੀ ਬਾਕੀ ਹੈ, ਉਸ ਨੂੰ ਮਹਾਰਾਣੀ ਚੰਦ ਕੌਰਾਂ ਨੇ ਬਟਵਾ ਕੇ ਸੇਵਾ ਸੰਪੂਰਨ ਕਰਾਈ। ਦੇਹੁਰਾ ਸਾਹਿਬ ਦੇ ਨਾਲ ਜੋ ੨੦੦ ਘੁਮਾਂ ਜ਼ਮੀਨ ਦਸੀ ਜਾਂਦੀ ਹੈ, ਇਹ ਮਿਸਲਾਂ ਦੇ ਵੇਲੇ ਇਕ ਸਿੱਖ ਸਰਦਾਰ ਨੇ ਦਿੱਤੀ ਹੋਈ ਹੈ।

ਦੇਹੁਰਾ ਸਾਹਿਬ ਵਿੱਚ ਹਰ ਸਾਲ ਲੋਹੜੀ ਅਤੇ ਮਾਘੀ ਵਾਲੇ ਦਿਨ ਬੜਾ ਭਾਰੀ ਮੇਲਾ ਲਗਦਾ ਹੈ। ਇਥੇ ਆਏ ਯਾਤਰੂਆਂ ਲਈ ਰਿਹਾਇਸ਼ ਅਤੇ ਲੰਗਰ ਦਾ ਪ੍ਰਬੰਧ ਨਾ ਹੋਣ ਕਰਕੇ ਸੰਗਤਾਂ ਨੂੰ ਬੜੀ ਤਕਲੀਫ਼ ਹੁੰਦੀ ਸੀ, ਜਿਸ ਨੂੰ ਦੂਰ ਕਰਨ ਲਈ ਸ੍ਰੀ ਨਾਮਦੇਵ ਜੀ ਦੀ ਕਸ਼ੱਤ੍ਰੀ ਜਾਤੀ ਦੇ ਸੇਵਕਾਂ ਨੇ ੧੯੧੦ ਈ: ਵਿੱਚ 'ਸ੍ਰੀ ਨਾਮਦੇਵ ਸ਼੍ਰੋਮਣੀ ਦੀਵਾਨ' ਦੀ ਨੀਂਹ ਰੱਖੀ ਤੇ ਜਾਤੀ ਪਾਸੋਂ ਮਾਇਆ ਇਕੱਤਰ ਕਰਕੇ ਦੇਹੁਰਾ ਸਾਹਿਬ ਦੇ ਨਾਲ ਯਾਤਰੂਆਂ ਦੀ ਰਿਹਾਇਸ਼ ਲਈ ਬੁੱਗੇ ਬਣਵਾਏ ਤੇ ਗੁਰੂ ਕੇ ਲੰਗਰ ਦਾ ਪ੍ਰਬੰਧ ਕੀਤਾ ਜੋ ਹੁਣ ਤਕ ਚਲ ਰਿਹਾ ਹੈ।

## ਮੇਲੇ ਪਰ ਸਭ ਜਾਤਾਂ ਦੇ ਆਦਮੀ ਜਾਂਦੇ ਸਨ

ਕਿਉਂਕਿ ਭਗਤ ਜੀ ਸਾਰੀ ਉਮਰ ਜਾਤ-ਪਾਤ ਤੇ ਊਚ-ਨੀਚ ਦੇ ਭੇਦ ਭਾਵ ਨੂੰ ਮਿਟਾਉਣ ਦਾ ਪ੍ਰਚਾਰ ਕਰਦੇ ਰਹੇ, ਇਸ ਲਈ ਉਨ੍ਹਾਂ ਦੇ ਵਿਛੋੜੇ ਦੀ ਯਾਦਗਾਰ ਵਿੱਚ ਦੇਹੁਰਾ ਸਾਹਿਬ ਵਿੱਚ ਮਾਘੀ ਤੇ ਜੋ ਮੇਲਾ ਲੱਗਦਾ ਹੈ ਉੱਥੇ ਬ੍ਰਾਹਮਣ, ਖੱਤਰੀ, ਵੈਸ਼, ਸ਼ੂਦਰ ਹਰ ਵਰਣ ਤੇ ਜਾਤ ਦੇ ਲੋਗ ਆਉਂਦੇ ਹਨ। ਮਹਾਰਾਜ ਦੇ ਦੇਹੁਰਾ ਸਾਹਿਬ ਦਰਸ਼ਨ ਕਰਕੇ ਪ੍ਰਸਾਦ ਚੜ੍ਹਾਉਂਦੇ ਹਨ। ਪਰ ਮਾਘੀ ਤੋਂ ਦੋ ਦਿਨ ਪਿਛੋਂ ਪਿੰਡਾਂ ਦੇ ਬਾਲਮੀਕੀ ਤੇ ਹਰੀਜਨ ਟੋਲਿਆਂ ਦੇ ਟੋਲੇ ਬੰਨ੍ਹਕੇ ਆਉਂਦੇ ਹਣ ਤੇ ਆਪਣਾ ਪ੍ਰਸਾਦ (ਸੁਖਣਾਂ) ਮੰਨਤਾਂ, ਦੇਹਰੇ ਦੇ ਅੰਦਰ ਚੜ੍ਹਾਕੇ ਆਪਸ ਵਿੱਚ ਵੰਡਕੇ ਛੱਕ ਲੈਂਦੇ ਹਣ ਤੇ ਢੋਲਕੀਆਂ ਛੈਣਿਆਂ ਨਾਲ "ਜਾਤ ਕਿਸੇ ਪੁੱਛਣੀ ਨਹੀਂ ਅਮਲਾ ਤੇ ਹੋਣ ਨਬੇੜੇ" ਗਾਉਂਦੇ ਤੇ "ਕਿਆ ਕਰਉ ਜਾਤੀ ਕਿਆ ਕਰਉ ਪਾਤੀ" ਦੇ ਸ਼ਬਦ ਪੜ੍ਹਦੇ ਮੁੜ ਜਾਂਦੇ ਹਨ।

## ਯਾਦਗਾਰੀ ਸਥਾਨ

ਮਹਾਂਰਾਸ਼ਟਰ ਅਤੇ ਪੰਜਾਬ ਵਿੱਚ ਭਗਤ ਜੀ ਦੇ ਲਈ ਯਾਦਗਾਰੀ ਅਸਥਾਨ ਹਨ। ਪਰ ਸਾਨੂੰ ਸਾਰਿਆਂ ਦੇ ਨਾਵਾਂ ਅਤੇ ਥਾਵਾਂ ਦਾ ਕੋਈ ਪੂਰਾ ਪਤਾ ਨਹੀਂ ਲੱਗ ਸਕਿਆ, ਫੇਰ ਵੀ ਜੋ ਕੁਝ ਮਾਲੂਮ ਹੋ ਸਕਿਆ ਹੈ ਹੇਠਾਂ ਦਰਜ ਕਰਦੇ ਹਾਂ।

੧. **"ਜਨਮ-ਅਸਥਾਨ"** - ਭਗਤ ਜੀ ਦਾ ਜਨਮ ਪੰਡਰਪੁਰ ਵਿਖੇ ਹੋਇਆ ਸੀ ਤੇ ਓਥੇ ਹੀ ਉਨ੍ਹਾਂ ਦਾ ਜਨਮ ਅਸਥਾਨ ਹੈ। ਪਰ ਪਤਾ ਨਹੀਂ ਉਹ ਕਿਸ ਮਹੱਲੇ ਜਾਂ ਇਲਾਕੇ ਵਿੱਚ ਹੈ ਤੇ ਉਸ ਦੀ ਕੀ ਹਾਲਤ ਹੈ।

੨ **"ਸਮਾਧੀ"** - ਭਗਤ ਜੀ ਪੰਡਰਪੁਰ ਵਿਖੇ ਸਰਗਵਾਸ ਹੋਏ ਤੇ ਓਥੋਂ ਦੇ ਮੰਦਰ ਦੇ ਚੜ੍ਹਦੇ ਪਾਸੇ ਆਪ ਦੀ ਸਮਾਧੀ ਹੈ, ਜਿਸ ਦਾ ਵੇਰਵਾ ਪਿੱਛੇ ਆ ਚੁੱਕਾ ਹੈ।

੩ "ਅਵੰਡਾ ਨਾਗ ਨਾਥ" – ਇਸ ਨਗਰ ਵਿੱਚ ਉਹ ਮੰਦਰ ਹੈ ਜਿਸ ਦਾ ਮੂੰਹ ਪੰਡਿਆਂ ਵੱਲੋਂ ਫਿਰ ਕੇ ਨਾਮਦੇਵ ਵੱਲ ਹੋ ਗਿਆ ਸੀ। ਇਹ ਸ੍ਰੀ ਹਜ਼ੂਰ ਸਾਹਿਬ ਦੇ ਪਾਸ ਹੀ ਹੈ।

੪ "ਹਰੀ ਨੇ ਛੰਨ ਛਾਈ" – ਇਹ ਅਸਥਾਨ ਪੰਡਰਪੁਰ ਦੇ ਪਾਸ ਹੀ ਹੈ ਜੋ ਹੁਣ ਤੱਕ ਕਾਇਮ ਹੈ। ਦੇਖਣ ਵਾਲੇ ਆਖਦੇ ਹਨ ਕਿ ਇਸ ਦੀ ਬਨਾਵਟ ਬੜੀ ਅਨੋਖੀ ਜਿਹੀ ਹੈ।

੫ "ਜਵਾਲਾ ਪੁਰ" – ਜ਼ਿਲਾ ਸਹਾਰਨਪੁਰ ਹਰਦੁਆਰ ਦੇ ਪਾਸ ਹੀ ਹੈ। ਇਥੇ ਭਗਤ ਜੀ ਦੀ ਯਾਦ ਵਿੱਚ ਇਕ ਮੱਠ ਬਣਿਆ ਹੋਇਆ ਹੈ।

੬ "ਭੂਤ–ਪਿੰਡ" – ਇਹ ਨਗਰ ਅੰਮ੍ਰਿਤਸਰ ਵਿੱਚ ਹੈ। ਪੰਜਾਬ ਵਿੱਚ ਭਗਤ ਜੀ ਦਾ ਇਹ ਪਹਿਲਾ ਟਿਕਾਣਾ ਹੈ। ਏਥੇ ਹੀ ਬਹੁਰ ਦਾਸ ਜੀ ਨੂੰ ਬਾਲ ਬਰੇਸ ਵਿੱਚ ਪ੍ਰੇਮ ਦੀ ਚੇਟਕ ਲਗੀ ਤੇ ਭਗਤ ਜੀ ਨੇ ਇਸ ਨੂੰ ਜੀਵਨ ਬਖਸ਼ਿਆ। ਏਥੇ ਭਗਤ ਜੀ ਦੀ ਯਾਦਗਾਰ ਕਾਇਮ ਹੈ।

੭ "ਮਰੜ" – ਇਹ ਨਗਰ ਜ਼ਿਲਾ ਗੁਰਦਾਸਪੁਰ ਵਿੱਚ ਹੈ। ਭਗਤ ਜੀ ਨੇ ਕੁਝ ਸਮਾਂ ਏਥੇ ਠਹਿਰ ਕੇ ਇਸ ਧਰਤੀ ਨੂੰ ਭਾਗ ਲਾਇਆ ਤੇ ਭਟੀਵਾਲ ਚਲੇ ਗਏ। ਇਸ ਥਾਂ ਭਗਤ ਜੀ ਦੀ ਯਾਦਗਾਰ ਕਾਇਮ ਹੋਈ। ਇਕ ਰਾਮਗੜੀਏ ਸਰਦਾਰ ਨੇ ਏਥੇ ਹਾਜ਼ਰ ਹੋਕੇ ਪੁੱਤਰ ਦੀ ਯਾਚਨਾ ਕੀਤੀ ਜੋ ਪੂਰੀ ਹੋ ਗਈ। ਇਸ ਪਰ ਉਸ ਸਰਦਾਰ ਨੇ ਉੱਦਮ ਕਰਕੇ ਇਸ ਥਾਂ ਸ਼ਾਨਦਾਰ ਗੁਰਦੁਆਰਾ ਬਣਵਾ ਦਿੱਤਾ, ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਤੇ ਕੀਰਤਨ ਹੁੰਦਾ ਹੈ। ਹਰ ਮਹੀਨੇ ਮੱਸਿਆ ਤੇ ਬੜਾ ਭਾਰੀ ਮੇਲਾ ਲਗਦਾ ਹੈ।

੮"ਭਟੀ ਵਾਲ" – ਇਹ ਨਗਰ ਜ਼ਿਲਾ ਗੁਰਦਾਸਪੁਰ ਵਿੱਚ ਹੈ। ਇਸ ਥਾਂ ਭਗਤ ਜੀ ਦਾ ਕਾਇਮ ਕੀਤਾ ਹੋਇਆ ਸਰੋਵਰ ਤੇ ਖੂਹ ਹੁਣ ਤਕ ਮੌਜੂਦ ਹੈ। ਇਸ ਅਸਥਾਨ ਦਾ ਨਾਮ "ਨਾਮੇਆਣਾ" ਕਰਕੇ ਪ੍ਰਸਿੱਧ ਹੈ।

੯ "**ਸੱਖੋਵਾਲ**" – ਇਹ ਨਗਰ ਘੁਮਾਣ ਦੇ ਪਾਸ ਹੀ ਹੈ। ਇਹ ਨਗਰ ਭਗਤ ਜੀ ਦੇ ਪ੍ਰੇਮੀ ਲੱਧਾ ਜੀ ਦਾ ਹੈ। ਇੱਥੇ ਉਨ੍ਹਾਂ ਦੀ ਗੱਦੀ ਤੇ ਅਸਥਾਨ ਹੁਣ ਤਕ ਕਾਇਮ ਹਨ।

੧੦ "**ਤਪਿਆਣਾ**" – ਇਹ ਜਗ੍ਹਾ ਦੇਹਰਾ ਸਾਹਿਬ ਦੇ ਪਾਸ ਹੀ ਹੈ। ਭਗਤ ਜੀ ਏਥੇ ਆਕੇ ਠਹਿਰੇ ਤੇ ਭਜਨ ਤਪ ਕਰਦੇ ਰਹੇ। ਇੱਥੇ ਛੋਟਾ ਜਿਹਾ ਸਰੋਵਰ ਹੈ, ਜਿਥੇ ਇਸ਼ਨਾਨ ਕਰਨ ਨਾਲ ਕਈਆਂ ਦੇ ਰੋਗ ਦੂਰ ਹੋ ਗਏ। ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ।

੧੧ "**ਘੁਮਾਣ**" – ਏਥੇ ਦੇ ਅਸਥਾਨ ਦਾ ਨਾਮ "ਦੇਹਰਾ ਸਾਹਿਬ" ਹੈ ਜਿਸ ਦਾ ਵੇਰਵੇ ਸਹਿਤ ਜ਼ਿਕਰ ਅੱਗੇ ਆ ਚੁੱਕਾ ਹੈ।

੧੨ "**ਬਸੀ**" – ਇਹ ਨਗਰ ਪੈਪਸੂ (ਹੁਣ ਜ਼ਿਲਾ ਫਤਿਹਗੜ੍ਹ ਸਾਹਿਬ, ਪੰਜਾਬ) ਵਿੱਚ ਹੈ। ਏਥੇ ਭਗਤ ਜੀ ਦੀ ਯਾਦ ਵਿੱਚ ਇਕ ਸ਼ਾਨਦਾਰ ਤੇ ਸੁੰਦਰ ਮੰਦਰ ਬਣਿਆ ਹੋਇਆ ਹੈ ਜਿਸ ਦੇ ਉੱਪਰ ਸੋਨੇ ਦਾ ਕਲਸ ਅਤੇ ਅੱਗੇ ਸੁੰਦਰ ਬਗੀਚਾ ਮੰਦਰ ਦੀ ਸ਼ਾਨ ਨੂੰ ਵਧਾਉਂਦੇ ਹਨ। ਇਸ ਥਾਂ ਭਗਤ ਜੀ ਦਾ ਜਨਮ ਦਿਨ ਮਨਾਇਆ ਜਾਂਦਾ ਹੈ ਅਤੇ ਹਰ ਸਾਲ ਬਸੰਤ ਪੰਚਮੀ ਤੇ ਬੜਾ ਸ਼ਾਨਦਾਰ ਸਮਾਗਮ ਕੀਤਾ ਜਾਂਦਾ ਹੈ ਤੇ ਨਿਤਾਂ ਪਰਤੀ ਪੂਜਾ ਪਾਠ ਦੀ ਚੰਗੀ ਰੌਣਕ ਹੁੰਦੀ ਹੈ।

## ਅੰਤਮ ਵਿਚਾਰ

ਭਗਤ ਜੀ ਦੇ ਜੀਵਨ ਸਬੰਧੀ ਕਈ ਇਤਿਹਾਸਕਾਰਾਂ ਨੇ ਫ਼ਰਜ਼ੀ ਪ੍ਰਸੰਗਾਂ ਅਤੇ ਮਨ-ਉਕਤ ਰਵਾਇਤਾਂ ਲਿਖ ਦਿੱਤੀਆਂ ਜੋ ਰਾਗੀਆਂ, ਰਬਾਬੀਆਂ, ਪ੍ਰਚਾਰਕਾਂ ਅਤੇ ਕਥਾ ਵਾਚਕਾਂ ਨੇ ਕੰਠ ਕਰਕੇ ਪ੍ਰਚਾਰਨੀਆਂ ਸ਼ੁਰੂ ਕਰ ਦਿੱਤੀਆਂ ਤੇ ਉਹ ਆਮ ਆਦਮੀ ਦੀ ਜ਼ਬਾਨ ਤੇ ਵੀ ਚੜ੍ਹ ਗਈਆਂ। ਅਸੀਂ ਜਦ ਇਨ੍ਹਾਂ ਦੀ ਪੜਤਾਲ ਤੇ ਖੋਜ ਕੀਤੀ ਤਾਂ ਇਹ ਇਤਿਹਾਸ ਦੇ ਪ੍ਰਤਿਕੂਲ, ਭਗਤ ਜੀ ਦੀ ਮੁਖਾਰਬਿੰਦ ਬਾਣੀ ਦੇ ਵਿਰੁੱਧ, ਅਤੇ ਕਾਨੂੰਨ ਕੁਦਰਤ ਤੋਂ ਵੀ ਉਲਟ ਸਾਬਤ ਹੋਈਆਂ।

ਅਸੀਂ ਬਹੁਤ ਮਿਹਨਤ ਕਰਕੇ ਇਨ੍ਹਾਂ ਦੀ ਖੋਜ ਦਾ ਸਿੱਟਾ ਪੰਜਾਬ ਯੂਨੀਵਰਸਿਟੀ ਓਰੀਅੰਟਲ ਕਾਲਜ ਲਾਹੌਰ ਦੇ ਮੈਗਜ਼ੀਨ ਵਿੱਚ ਛਪਾ ਦਿੱਤਾ ਅਤੇ ਪਿਛੋਂ ਇਹ ਇਕ ਪੁਸਤਕ ਦੇ ਰੂਪ ਵਿੱਚ ਵੀ ਪ੍ਰਕਾਸ਼ਿਤ ਕਰ ਦਿੱਤਾ ਗਿਆ। ਇਸ ਨੂੰ ਖੋਜਿਆਂ ਨੇ ਬਹੁਤ ਪਸੰਦ ਕੀਤਾ। ਇਸ ਲਈ ਇਹ ਵਿਚਾਰ ਅੱਗੇ ਦਰਜ ਕਰਦੇ ਹਾਂ ਤਾਕਿ ਪਾਠਕ ਸੱਜਣ ਇਨ੍ਹਾਂ ਨੂੰ ਪੜ੍ਹਕੇ ਇਕ ਮਹਾਨ ਹਸਤੀ ਸਬੰਧੀ ਗਲਤ-ਫਹਿਮੀਆਂ ਦੂਰ ਕਰ ਸਕਣ।

## ਜਾਤ

ਪੁਰਾਣੇ ਲੇਖਕਾਂ ਨੇ ਭਗਤ ਨਾਮਦੇਵ ਜੀ ਦੀ ਜਾਤ ਛੀਪੀ ਜਾਂ ਛੀਪਾ ਲਿਖੀ ਹੈ। ਪੰਜਾਬ ਵਿੱਚ ਵੀ ਇੱਕ ਸ਼੍ਰੇਣੀ ਇਸ ਨਾਮ ਨਾਲ ਸੱਦੀ ਜਾਂਦੀ ਹੈ ਸਗੋਂ ਏਥੇ ਤਾਂ ਇਹ "ਛੀਪਾ" ਸ਼ਬਦ ਵਿਗੜ ਕੇ "ਛੀਂਬਾ" ਬਣ ਗਿਆ ਹੈ। ਦਰ ਅਸਲ ਛੀਪੀ ਜਾਂ ਛੀਂਬਾ ਕੋਈ ਜਾਤ ਨਹੀਂ।

ਪੁਰਾਤਨ ਸਮੇਂ ਵਿੱਚ ਹਰ ਇਕ ਕਸ਼ੱਤ੍ਰੀ ਨੂੰ ਸ਼ਸਤ੍ਰ ਵਿਦਿਆ ਨਾਲ ਹੀ ਸ਼ਿਲਪ ਵਿਦਿਆ (ਦਸਤਕਾਰੀ) ਜ਼ਰੂਰੀ ਸਿੱਖਣੀ ਪੈਂਦੀ ਸੀ। ਸ਼ਿਲਪ ਵਿਦਿਆ ਵਿਚ ਨਿਪੁੰਨ ਆਦਮੀ ਨੂੰ ਸ਼ਿਲਪਕਾਰ (ਦਸਤਕਾਰ) ਆਖਿਆ ਜਾਂਦਾ ਸੀ। ਬਹੁਤੇ ਸ਼ਿਲਪਕਾਰਾਂ ਨੂੰ ਸ਼ਿਲਪਕਾਰਾਂ ਦੀ ਸ਼੍ਰੇਣੀ ਆਖਿਆ ਜਾਣ ਲੱਗਾ। ਹੌਲੀ ਹੌਲੀ "ਸ਼ਿਲਪਕਾਰ" ਸ਼ਬਦ ਦਾ ਸੰਖੇਪ "ਸ਼ਿਲਪੀ" ਜਾਂ "ਛੀਪੀ" ਅਤੇ ਇਸਦਾ ਬਹੁਵਚਨ "ਛੀਪੇ" ਬਣ ਗਿਆ। ਪੰਜਾਬ ਵਿੱਚ ਇਹ ਸ਼ਬਦ "ਛੀਪੀ" ਜਾਂ "ਛੀਪੇ" ਦਾ ਵਿਗਾੜ ਕੇ "ਛੀਂਬਾ" ਜਾਂ "ਛੀਂਬੇ" ਬਣ ਗਿਆ।

ਇਕ ਗੱਲ ਇਹ ਵੀ ਹੈ ਕਿ ਸ਼ਿਲਪ ਵਿਦਿਆ ਵਿੱਚ ਹਰ ਤਰ੍ਹਾਂ ਦੀਆਂ ਦਸਤਕਾਰੀਆਂ ਆ ਜਾਂਦੀਆਂ ਹਨ। ਇਨ੍ਹਾਂ ਵਿਚੋਂ ਕਿਸੇ ਆਦਮੀ ਨੇ ਕਪੜੇ ਸੀਉਣ (Tailoring) ਅਤੇ ਛਾਪਣ (Colico Printing) ਦਾ ਗੁਣ ਪ੍ਰਾਪਤ ਕਰ ਲਿਆ ਜਿਸ ਕਰਕੇ ਕੱਪੜੇ ਸੀਉਣ ਕਰਕੇ "ਸਿਉਪੀ" ਅਤੇ ਛਾਪਣ ਕਰਕੇ "ਛੀਪੀ" ਦੀ ਅੱਲ ਨਾਲ ਪ੍ਰਸਿੱਧ ਹੋ ਗਏ। ਇਸ ਤੋਂ

ਸਿੱਧ ਹੋਇਆ ਕਿ "ਛੀਪੀ" ਜਾਂ "ਛੀਪੇ" ਕੋਈ ਜ਼ਾਤ ਨਹੀਂ ਬਲਕਿ ਪੇਸ਼ੇ ਦਾ ਨਾਮ ਹੈ। ਜਿਸ ਤਰ੍ਹਾਂ ਡਾਕਟਰੀ ਦਾ ਕੰਮ ਹਰ ਜ਼ਾਤ ਦੇ ਆਦਮੀ ਕਰਦੇ ਹਨ ਤੇ ਵਕਾਲਤ ਪੇਸ਼ਾ ਹਰ ਆਦਮੀ ਕਰਦਾ ਹੈ, ਪਰ ਵਕੀਲ ਜਾਂ ਡਾਕਟਰ ਤਾਂ ਕੋਈ ਜਾਤ ਨਹੀਂ।

ਅੱਜ ਕਲ ਤਾਂ ਆਪਣੇ ਆਪ ਨੂੰ ਖੱਤਰੀ, ਬ੍ਰਾਹਮਣ ਕਹਾਉਣ ਵਾਲੇ, ਕਪੜੇ ਸੀਉਣ, ਛਾਪਣ ਤੇ ਰੰਗਣ ਦੀਆਂ ਦੁਕਾਨਾਂ ਕਰਦੇ ਹਨ ਤੇ ਸਭ ਉੱਚੀਆਂ ਜਾਤਾਂ ਸਦਾਉਣ ਵਾਲੇ ਜੁੱਤੀਆਂ ਤੇ ਬੂਟ ਬਨਾਉਣ ਦੇ ਕਾਰਖਾਨੇ ਤੇ ਵੇਚਣ ਦੀਆਂ ਦੁਕਾਨੋਂ ਖੋਲੀ ਬੈਠੇ ਹਨ, ਪਰ ਉਹ ਚਮਾਰ ਨਹੀਂ ਬਣ ਗਏ। ਇਸ ਦਾ ਭਾਵ ਇਹ ਹੋਇਆ ਕਿ ਪੇਸ਼ਾ ਹੋਰ ਤੇ ਜਾਤ ਹੋਰ ਚੀਜ ਹੈ।

ਇਕ ਇਹ ਵੀ ਰਵਾਇਤ ਹੈ ਕਿ ਪਰਸ ਰਾਮ ਜੀ ਨੇ ਜਦ ਕਸ਼ੱਤ੍ਰੀ ਬੰਸ ਨਾਸ ਕਰਨ ਦਾ ਬੀੜਾ ਚੁਕਿਆ ਤਾਂ ਉਸ ਤੋਂ ਡਰ ਕੇ ਕੁਝ ਕਸ਼ੱਤ੍ਰੀ ਇਕ ਮੰਦਰ ਵਿੱਚ ਲੁੱਕ ਗਏ। "ਛਿਪੇ" ਅਰਥਾਤ ਲੁਕੇ ਹੋਏ ਹਨ। ਇਸ ਦਿਨ ਤੋਂ ਇਨ੍ਹਾਂ ਕਸ਼ੱਤ੍ਰੀਆਂ ਦੀ ਸੰਤਾਨ ਦੀ ਅੱਲ "ਛਿਪੇ" ਪੈ ਗਈ ਅਤੇ ਪਿਛੋਂ ਵਿਗੜ ਕੇ "ਛੀਪੇ" ਬਣ ਗਈ।

ਇਸ ਸਾਰੇ ਵਿਚਾਰ ਦਾ ਸਿੱਟਾ ਇਹ ਨਿਕਲਿਆ ਕਿ ਛੀਪੇ ਜਾਂ ਛੀਂਬੇ ਕੋਈ ਜਾਤ ਨਹੀਂ ਬਲਕਿ ਕਿਤੇ ਤਾਂ ਸ਼ਿਲਪਕਾਰ (ਦਸਤਕਾਰ) ਦਾ ਵਿਗੜ ਕੇ "ਸ਼ਿਲਪੀ" ਤੋਂ "ਛੀਪੀ" ਨਾਮ ਧਰਿਆ ਗਿਆ ਅਤੇ ਕਿਤੇ ਡਰ ਨਾਲ ਲੁਕਣ (ਛਿਪਣ) ਕਰਕੇ ਛਿਪੇ ਜਾਂ ਛੀਪੇ ਅੱਲ ਪੈ ਗਈ।

ਪੰਥ ਦੇ ਪ੍ਰਸਿੱਧ ਵਿਦਵਾਨ ਸਵਰਗਵਾਸੀ ਸਰਦਾਰ ਬਹਾਦਰ ਕਾਹਨ ਸਿੰਘ ਜੀ ਆਪਣੀ ਪੁਸਤਕ "ਛੀਪੀ ਸ਼ਬਦ ਦੀ ਉਤਪੱਤੀ" ਵਿੱਚ ਸਪਸ਼ਟ ਲਿਖਦੇ ਹਨ: "ਛੀਪਾ ਜਾਂ ਛੀਂਬਾ ਸ਼ਬਦ ਨਾਲ ਬੁਲਾਏ ਜਾਣ ਵਾਲੇ ਪੁਰਸ਼ ਛੱਤ੍ਰੀ ਹੁੰਦੇ ਹਨ।"

ਰਿਆਸਤ ਅਲਵਰ ਦੇ ਮਸ਼ਹੂਰ ਪੰਡਤ ਨੰਦ ਕਿਸ਼ੋਰ ਜੀ ਆਪਣੀ ਰਚਤ ਪੁਸਤਕ "ਸੂਰਜ ਦੀਆਂ ਕਿਰਨਾਂ" ਵਿੱਚ ਲਿਖਦੇ ਹਨ:- "ਛੀਪਾ ਅਥਵਾ ਛੀਂਬਾ

ਨਾਮ ਨਾਲ ਪ੍ਰਸਿੱਧ ਆਦਮੀ ਕਸ਼ੱਤ੍ਰੀ ਹਨ।" ਇਸ ਵਿਚਾਰ ਤੋਂ ਸਪਸ਼ੱਟ ਹੋਇਆ ਕਿ ਕਸ਼ਤ੍ਰੀਆਂ ਨੇ ਸ਼ਿਲਪ ਵਿਦਿਆ (ਦਸਤਕਾਰੀ) ਸਿਖੀ ਅਤੇ ਜਿਨ੍ਹਾਂ ਨੇ ਵਿਸ਼ੇਸ਼ ਕਰਕੇ ਕਪੜੇ ਸੀਉਣ ਜਾਂ ਛਾਪਣ ਦਾ ਹੁਨਰ ਪ੍ਰਾਪਤ ਕੀਤਾ ਉਸ ਸਾਰੇ ਗਰੋਹ ਨੂੰ ਲੋਕਾਂ ਨੇ ਸਿਉਪੀ (ਦਰਜੀ) ਛੀਪੀ ਅਥਵਾ ਛਾਪੇਗਰ ਆਖਣਾ ਸ਼ੁਰੂ ਕਰ ਦਿੱਤਾ। ਇਹ ਉਨ੍ਹਾਂ ਦਾ ਨਾਮ ਪੇਸ਼ੇ ਅਥਵਾ ਕਿਸੇ ਹੋਰ ਕਾਰਨ ਕਰਕੇ ਪੈ ਗਿਆ। ਪਰ ਇਹ ਉਨ੍ਹਾਂ ਦੀ ਜਾਤ ਨਹੀਂ। ਉਨ੍ਹਾਂ ਦੀ ਜਾਤ ਕਸ਼ੱਤ੍ਰੀ, ਖੱਤਰੀ, ਜਾਂ ਛੱਤ੍ਰੀ ਹੈ।

ਹੁਣ ਅਸੀਂ ਆਪਣੇ ਅਸਲੀ ਮਜ਼ਮੂਨ ਵੱਲ ਆਉਂਦੇ ਹਾਂ ਕਿ ਭਗਤ ਨਾਮਦੇਵ ਜੀ ਦੀ ਜਾਤ ਕੀ ਸੀ। ਇਸ ਸੰਬਧੀ ਇਕ ਮਰਹੱਟੀ ਅਭੰਗ ਕੁੱਝ ਇਸ ਤਰ੍ਹਾਂ ਹੈ:-

**ਗੋਣਾਈ, ਦਾਮਸ਼ੇਟੀ ਲਾਲੇਂ ਪਾਣ ਗ੍ਰਹਣ। ਸੰਸਾਰੀ ਅਸੋਨ ਨਰਸੀ ਗਾਵੀਂ ਗੋਤ੍ਰ ਸੰਗਯਾ ਏਕਾ ਪੂਰਵ ਜਾਂਚੀ ਸਹਿਜ, ਗਾਧਿਗ 'ਭਾਰਦਵਾਜ' ਦੋ ਨਹੀਂ ਕੁਲੇਂ ਆਊ ਬਾਈ ਕੰਨਯਾ ਝਾਲੀਂ ਗੋਣਾਈ ਸੀ। ਪਢੇ ਦੇਵ ਨਿਵਾਸੀ ਪੁਤ੍ਰਾ ਸਾਠੀ।**

ਅਰਥ - ਗੋਣਬਾਈ ਦਾ ਵਿਵਾਹ ਦਾਮਸ਼ੇਟ ਨਾਲ ਹੋਇਆ। ਦੋਵੇਂ ਨਰਸੀ ਪਿੰਡ ਵਿੱਚ ਰਲਕੇ ਰਹਿਣ ਲੱਗੇ। ਕੁਲ (ਗੋਤ੍ਰ) ਗਾਧਿਗ "ਭਾਰਦਵਾਜ" ਸੀ। ਗੋਣਾ ਬਾਈ ਦੇ ਆਊ ਬਾਈ ਜਨਮੀ ਫੇਰ ਉਸਨੇ ਪੁੱਤਰ ਵਾਸਤੇ ਦੇਵ ਦੀ ਸੁਖਣਾ ਸੁਖੀ। "ਭਾਰਤ ਮਤ ਦਰਪਣ" ਪੁਸਤਕ ਵਿੱਚ ਲਿਖਿਆ ਹੈ ਕਿ ਮਹਾਰਾਸ਼ਟਰ ਦੇਸ਼ ਦੇ ਸ਼ੋਲਾ ਪੁਰ ਜ਼ਿਲੇ ਦੇ ਪ੍ਰਸਿੱਧ ਨਗਰ ਮੰਡਲ ਪੁਰ ਵਿਖੇ ਦਾਮਸ਼ੇਟ "ਭਾਰਦਵਾਜ" ਦੀ ਇਸਤ੍ਰੀ "ਗੋਣਾ ਬਾਈ" ਦੇ ਗਰਭ ਤੋਂ ਨਾਮਦੇਵ ਜੀ ਪੈਦਾ ਹੋਏ।

ਉਕਤ ਮਰਹੱਟੀ ਅਭੰਗ ਅਤੇ ਦੂਸਰੀ ਪੁਸਤਕ ਤੋਂ ਸਿੱਧ ਹੋਇਆ ਕਿ ਭਗਤ ਨਾਮਦੇਵ ਜੀ ਦਾ ਗੋਤਰ "ਭਾਰਦਵਾਜ" ਹੈ। ਪੰਡਤ ਜੁਆਲਾ ਪ੍ਰਸ਼ਾਦ ਜੀ ਆਪਣੀ ਪੁਸਤਕ "ਜਾਤ ਭਾਸਕਰ" ਦੇ ਸਫ਼ਾ ੧੯੦ ਪਰ ਮਹਾਰਾਸ਼ਟਰ ਦੇ ਸੂਰਜ ਬੰਸੀ ਕਸ਼ੱਤ੍ਰੀਆਂ ਦੇ ਗੋਤਰਾਂ ਦੀ ਸੂਚੀ ਵਿੱਚ

"ਭਾਰਦਵਾਜ" ਦਰਜ ਕਰਦੇ ਹਨ। ਇਸ ਤੋਂ ਸਿੱਧ ਹੋਇਆ ਕਿ "ਭਾਰਦਵਾਜ" ਗੋਤ ਉੱਚੀ ਕੁਲ ਕਸ਼ੱਤ੍ਰੀਆਂ ਦਾ ਹੈ ਤੇ ਭਗਤ ਨਾਮ ਦੇਵ ਜੀ ਕਸ਼ੱਤ੍ਰੀ ਸਨ। ਭਗਤ ਜੀ ਦੇ ਸਮੇਂ ਵਿੱਚ ਬ੍ਰਾਹਮਣਾਂ ਦਾ ਬੜਾ ਜੋਰ ਸੀ ਤੇ ਉਹ ਆਪਣੇ ਖਿਆਲ ਅਨੁਸਾਰ ਮਿਥੀ ਹੋਈ ਨੀਵੀਂ ਜਾਤ ਨੂੰ ਮੰਦਰ ਵਿੱਚ ਪੂਜਾ ਕਰਨ ਲਈ ਨਹੀਂ ਸੀ ਜਾਣ ਦਿੰਦੇ ਪ੍ਰੰਤੂ ਗੁਰਬਾਣੀ ਅਤੇ ਇਤਹਾਸ ਤੋਂ ਇਹ ਸਿੱਧ ਹੁੰਦਾ ਹੈ ਕਿ ਭਗਤ ਜੀ ਦੇ ਪਿਤਾ ਰੋਜ਼ ਮੰਦਰ ਵਿੱਚ ਪੂਜਾ ਕਰਨ ਜਾਂਦੇ ਸਨ ਤੇ ਉਨ੍ਹਾਂ ਦੇ ਬਾਹਰ ਜਾਣ ਤੇ ਭਗਤ ਜੀ ਪੂਜਾ ਕਰਨ ਗਏ ਤੇ ਠਾਕਰ ਜੀ ਨੂੰ ਦੁੱਧ ਪਿਆ ਕੇ ਆਏ। ਇਸ ਤੋਂ ਸਾਬਤ ਹੁੰਦਾ ਹੈ ਕਿ ਭਗਤ ਜੀ ਉੱਚੀ ਕੁਲ ਦੇ ਕਸ਼ੱਤ੍ਰੀ ਸਨ।

ਭਗਤ ਜੀ ਦੀ ਇਸ ਕਸ਼ੱਤ੍ਰੀ ਜਾਤੀ ਵਿੱਚ ਭਾਈ ਮੋਹਕਮ ਸਿੰਘ ਜੀ ਨੇ ਜਨਮ ਲਿਆ ਅਤੇ ਦਸ਼ਮੇਸ਼ ਪਿਤਾ ਜੀ ਦੇ ਹੁਕਮ ਅੱਗੇ ਸਿਰ ਝੁਕਾ ਕੇ, ਪੰਜਾਂ ਪਿਆਰਿਆਂ ਵਿੱਚ ਸ਼ਾਮਲ ਹੋਕੇ ਧਰਮ ਲਈ ਆਪਾ ਨਿਛਾਵਰ ਕਰਕੇ ਕਸ਼ੱਤ੍ਰਤਾ ਦਾ ਸਬੂਤ ਦਿੱਤਾ।

ਇਸੇ ਸ਼ਰੇਣੀ ਵਿੱਚ ਮਹਾਨ ਕਵੀ ਭਾਈ ਸੰਤੋਖ ਸਿੰਘ ਜੀ ਨੇ ਪੈਦਾ ਹੋਕੇ ਸਿੱਖ ਇਤਿਹਾਸ ਨੂੰ ਸੱਭ ਤੋਂ ਪਹਿਲਾਂ ਅਲੰਕਾਰਾਂ ਨਾਲ ਭਰਪੂਰ ਉੱਚੇ ਪਾਏ ਦੀ ਕਵਿਤਾ ਵਿੱਚ "ਸੂਰਜ ਪ੍ਰਕਾਸ਼" ਦੇ ਸਿਰਲੇਖ ਹੇਠ ਲਿਖ ਕੇ ਆਪਣੀ ਉੱਚੀ ਵਿਦਿਆ ਅਤੇ "ਸੂਰਜ ਬੰਸੀ" ਕਸ਼ੱਤ੍ਰੀ ਹੋਣ ਦਾ ਸਬੂਤ ਦਿੱਤਾ।

ਇਸੇ ਜਾਤੀ ਵਿੱਚ ਭਾਈ ਸੁਖਾ ਸਿੰਘ ਜੀ ਵਰਗੇ ਪ੍ਰਸਿੱਧ ਇਤਿਹਾਸਕਾਰ ਪੈਦਾ ਹੋਏ ਅਤੇ ਉਨ੍ਹਾਂ ਜਾਤੀ ਦਾ ਨਾਂ ਚਮਕਾਇਆ। ਇਸੇ ਜਾਤੀ ਦੇ ਨੌਨਿਹਾਲ ਸ਼ਹੀਦ ਕਰਮ ਸਿੰਘ ਜੀ ਨੇ ਸ੍ਰੀ ਪੰਜੇ ਸਾਹਿਬ ਗੱਡੀ ਹੇਠਾਂ ਕੁਰਬਾਨੀ ਦੇ ਕੇ ਸੇਵਾ ਕਮਾਈ। ਗੱਲ ਕੀ ਇਸ ਕਸ਼ੱਤ੍ਰੀ ਜਾਤੀ ਵਿੱਚ ਬੇਅੰਤ ਸੂਰਬੀਰ, ਧਰਮੀ, ਭਜਨੀਕ, ਕੁਰਬਾਨੀ ਦੇ ਪੁਤਲੇ ਹੋਏ ਜਿਨ੍ਹਾਂ ਦੇ ਨਾਮਾਂ ਨਾਲ ਇਤਿਹਾਸ ਭਰਿਆ ਪਿਆ ਹੈ।

ਅੱਜ ਕਲ ਇਸ ਜਾਤੀ ਦੇ ਅਨੇਕ ਆਦਮੀ, ਚੋਟੀ ਦੇ ਖਿਉਪਾਰੀ , ਕਮਾਲ ਦੇ ਦਸਤਕਾਰ, ਪਰਲੇ ਦਰਜੇ ਦੇ ਕਾਨੂੰਨਦਾਨ, ਮਸ਼ਹੂਰ ਡਾਕਟਰ, ਕਵੀ ਤੇ ਲੇਖਕ ਹਨ। ਇਸ ਤੋਂ ਬਿਨਾਂ ਗੌਰਮਿੰਟ,ਸਿਵਲ ਅਤੇ ਮਿਲਟਰੀ ਦੇ ਵੱਡੇ ਵੱਡੇ ਅਹੁਦਿਆਂ ਤੇ ਬੜੀ ਜ਼ੁਮੇਵਾਰੀ ਦੀਆਂ ਡਿਊਟੀਆਂ ਵਾਲੇ ਕੰਮ ਕਰ ਰਹੇ ਹਨ।

ਹੀਨੜੀ ਜਾਤ ਮੇਰੀ ਜਾਦਿਮ ਰਾਇਆ।
ਛੀਪੇ ਕੇ ਜਨਮਿ ਕਾਹੇ ਕਉ ਆਇਆ॥

ਕਈ ਲੋਗ ਭਗਤ ਜੀ ਦੇ ਉਕਤ ਨਿੰਮਰ ਭਾਵ ਪੂਰਤ ਸ਼ਬਦ ਦੇ ਉਲਟੇ ਅਰਥ ਕਰਦੇ ਹਨ, ਜਿਸ ਤੇ ਵਿਚਾਰ ਕਰਨੀ ਬਹੁਤ ਜ਼ਰੂਰੀ ਹੈ। ਕਈ ਸੱਜਣ ਇਸ ਪੰਗਤੀ ਨੂੰ "ਕਾਹੇ ਕਉ ਪਾਇਆ" ਜਾਂ 'ਲਿਆਇਆ' ਵਿਗਾੜ ਕੇ ਪੜ੍ਹਦੇ ਹਨ ਤੇ ਆਪਣੇ ਮਤਲਬ ਦੇ ਅਰਥ ਕਰਦੇ ਹਨ।

ਪੰਗਤੀ ਦਾ ਪਹਿਲਾ ਹਿੱਸਾ "ਹੀਨੜੀ ਜਾਤ ਮੇਰੀ ਜਾਦਿਮ ਰਾਇਆ" ਸੰਬੋਧਨ ਰੂਪ ਵਿੱਚ ਹੈ ਜੋ ਜਾਦਮਾ ਦੇ ਮਾਲਕ "ਸ੍ਰੀ ਕ੍ਰਿਸ਼ਨ" ਜੀ ਨੂੰ ਸੁਖਾਤਬ ਕਰਕੇ ਆਖਿਆ ਗਿਆ ਹੈ। ਦੂਜੇ ਹਿੱਸੇ ਦੇ ਸ਼ਬਦ "ਕਉ" ਅਤੇ "ਪਾਇਆ" ਖਾਸ ਧਿਆਨ ਯੋਗ ਹਨ। ਸ਼ਬਦ "ਕਉ" ਸਦਾ ਅਨਯ ਪੁਰਖ (ਦੂਸਰੇ) ਲਈ ਹੁੰਦਾ ਹੈ।

ਪ੍ਰੋਫੈਸਰ ਸਾਹਿਬ ਸਿੰਘ ਜੀ ਖਾਲਸਾ ਕਾਲਜ ਵਾਲੇ ਆਪਣੀ ਪੁਸਤਕ "ਗੁਰਬਾਣੀ ਵਿਆਕਰਣ" ਦੇ ਸਫਾ ੩੦੪ ਪਰ ਲਿਖਦੇ ਹਨ ਕਿ "ਅੱਨਯ ਪੁਰਖ" ਦਾ ਚਿੰਨ੍ਹ "ਉ" ਹੁੰਦਾ ਹੈ, ਜਿਵੇਂ ਕਿ :-

ੳ-ਨਿਮਖ ਨ "ਬਿਸਰਉ" ਮਨ ਤੇ ਹਰਿ ਹਰਿ
ਅ-ਕੋਈ ਭਲਾ "ਕਹਉ" ਭਾਵੈਂ ਬੁਰਾ "ਕਹਉ"
ੲ-ਕਿਤੇ ਪਰਕਾਰਿ ਨ "ਤੂਟਉ" ਪ੍ਰੀਤਿ

ਇਨ੍ਹਾਂ ਪ੍ਰਮਾਣਾਂ ਤੋਂ ਸਪਸ਼ਟ ਹੋਇਆ ਕਿ ਭਗਤ ਜੀ ਨੇ ਛੀਪੇ ਕੇ ਜਨਮਿ ਕਾਹੇ "ਕਉ" ਆਇਆ ਆਪਣੇ ਲਈ ਨਹੀਂ ਆਖਿਆ। ਇਸ ਦੇ

ਨਾਲ ਹੀ ਜਦ ਅਗਲਾ ਸ਼ਬਦ "ਆਇਆ" ਪੜ੍ਹਦੇ ਹਾਂ ਤਾਂ ਗਲ ਸਪਸ਼ੱਟ ਹੋ ਜਾਂਦੀ ਹੈ। ਇਹ ਕਿਸੇ ਹੋਰ ਨੂੰ ਆਖ ਰਹੇ ਹਨ।

ਹੁਣ ਪ੍ਰਸ਼ਨ ਇਹ ਰਹਿ ਗਿਆ ਕਿ ਕਿਸ ਨੂੰ ਆਖ ਰਹੇ ਹਨ। ਇਹ ਸਮਝਣ ਲਈ ਪਹਿਲੀ ਪੰਗਤੀ ਫੇਰ ਵਿਚਾਰ ਨਾਲ ਪੜ੍ਹੋ।

**ਹੀਨੜੀ ਜਾਤ ਮੇਰੀ ਜਾਦਿਮ ਰਾਇਆ॥**

ਉਹ ਇਸ ਵਿੱਚ ਜਾਦਵਾਂ ਦੇ ਮਾਲਕ ਸ੍ਰੀ ਕ੍ਰਿਸ਼ਨ ਜੀ ਨੂੰ ਸੰਬੋਧਨ ਕਰਕੇ ਆਖ ਰਹੇ ਹਨ ਕਿ ਮੇਰੀ ਜਾਤ (ਮੇਰਾ ਸਰੀਰ) ਅਥਵਾ ਮੈਂ ਜਾਤੀ ਤੌਰ ਤੇ ਜਾਂ ਮੈਂ ਆਪਣਿਆਂ ਵਿੱਚ ਹੀ ਹਾਂ, ਭਾਵ ਕਮਜ਼ੋਰ ਹਾਂ।

ਜਿਸ ਤਰ੍ਹਾਂ ਸਤਿਗੁਰੂ ਨਾਨਕ ਦੇਵ ਜੀ ਮਹਾਰਾਜ ਫਰਮਾਉਂਦੇ ਹਨ:-

**ਹਉ ਢਾਡੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ॥**

ਜਿਸ ਤਰ੍ਹਾਂ ਇਸ ਪੰਗਤੀ ਵਿੱਚ ਜਾਤ "ਬੇਦੀ" ਜਾਤ ਨਹੀਂ ਬਲਕਿ ਮਹਾਰਾਜ ਆਪਣੇ ਆਪ ਨੂੰ "ਨੀਚ" ਆਖਕੇ ਨਿੰਮ੍ਰਤਾ ਪ੍ਰਗਟ ਕਰਦੇ ਹਨ। ਇਸੇ ਤਰ੍ਹਾਂ ਭਗਤ ਜੀ "ਹੀਨੜੀ ਜਾਤ" ਆਪਣੀ ਜਾਤ (ਕਸ਼ਤ੍ਰੀ) ਲਈ ਨਹੀਂ ਬਲਕਿ ਆਪਣੇ ਆਪ ਨੂੰ ਨਿੰਮ੍ਰਤਾ ਭਾਵ ਵਿੱਚ ਪ੍ਰਗਟ ਕਰਦੇ ਹਨ।

ਕਿਉਂਕਿ ਪੰਗਤੀ ਦੇ ਪਹਿਲੇ ਹਿੱਸੇ ਵਿੱਚ ਸ੍ਰੀ ਕ੍ਰਿਸ਼ਨ ਜੀ ਨੂੰ ਸੰਬੋਧਨ ਕੀਤਾ ਹੈ, ਇਸ ਲਈ ਦੂਜੇ ਹਿੱਸੇ ਵਿੱਚ "ਕਉ ਆਇਆ" ਦਸਦਾ ਹੈ ਕਿ 'ਇਹ ਵੀ ਸ੍ਰੀ ਕ੍ਰਿਸ਼ਨ ਜੀ ਨੂੰ ਹੀ ਆਖਿਆ ਗਿਆ ਹੈ। ਜਿਸਦਾ ਭਾਵ ਇਹ ਹੈ ਕਿ ਹੇ ਕ੍ਰਿਸ਼ਨ ਜੀ ਮਹਾਰਾਜ ਜੇ ਬ੍ਰਾਹਮਣ ਮੇਰੀ "ਕਸ਼ੱਤ੍ਰੀ" ਜਾਤਿ ਨੂੰ ਚੰਗਾ ਨਹੀਂ ਸਮਝਦੇ ਤਾਂ ਤੂੰ ਇਸ ਵਿੱਚ "ਕਿਉਂ ਆਇਆ" ਅਰਥਾਤ ਇਸ ਕਸ਼ਤ੍ਰੀ ਜਾਤਿ ਵਿੱਚ ਜਨਮ ਕਿਉਂ ਲਿਆ।

ਇਸ ਵਿਚਾਰ ਦਾ ਭਾਵ ਇਹ ਹੈ ਕਿ ਉਕਤ ਪੰਗਤੀ ਵਿੱਚ ਭਗਤ ਜੀ ਨੇ ਛੀਪਾ (ਸ਼ਿਲਪਕਾਰ) ਕਸ਼ਤ੍ਰੀ ਜਾਤੀ ਨੂੰ ਹੀਣਾ (ਨੀਵਾਂ) ਨਹੀਂ ਕਿਹਾ ਬਲਕਿ ਆਪਣੀ ਨਿੰਮ੍ਰਤਾ ਪ੍ਰਗਟ ਕੀਤੀ ਹੈ। ਕਿਉਂਕਿ:-

**ਆਪਸ ਕਉ ਜਾਣੈ ਨੀਚਾ। ਸੋਈ ਗਨੀਐ ਸਭ ਤੋਂ ਊਚਾ॥**

ਜੋ ਸ਼ਖਸ ਆਪਣੇ ਆਪ ਨੂੰ ਨਿੰਮਰ ਭਾਵ ਦੁਆਰਾ ਨੀਵਾਂ ਸਮਝਦਾ ਹੈ ਉਹ ਸਭ ਤੋਂ ਵੱਡਾ ਅਥਵਾ ਮਹਾਂ ਪੁਰਸ਼ ਹੈ।

## ਮਾਤਾ ਪਿਤਾ

ਪੁਰਾਣੇ ਲਿਖਾਰੀਆਂ ਨੂੰ ਇਹ ਵਹਿਮ ਸੀ ਕਿ ਉਹ ਭਗਤਾਂ ਅਥਵਾ ਵੱਡੇ ਆਦਮੀਆਂ ਦਾ ਜਨਮ ਸਾਧਾਰਨ ਪੁਰਸ਼ਾਂ ਵਾਂਗ ਨਹੀਂ ਸਨ ਲਿਖਦੇ। ਉਨ੍ਹਾਂ ਦਾ ਖਿਆਲ ਸੀ ਕਿ ਜੇ ਮਹਾਂਪੁਰਸ਼ਾਂ ਦਾ ਜਨਮ ਸਾਡੇ ਵਾਂਗ ਹੀ ਹੋ ਗਿਆ ਤਾਂ ਉਨ੍ਹਾਂ ਵਿੱਚ ਵਾਧਾ ਕੀ ਹੋਇਆ। ਇਸੇ ਖਿਆਲ ਦੇ ਅਧੀਨ ਰਿਸ਼ੀਆਂ ਦੇ ਜਨਮ ਮੱਛੀ, ਹਰਨੀ ਆਦਿ ਦੇ ਗਰਭ ਤੋਂ ਲਿਖ ਦਿੱਤੇ, ਮਹਾਤਮਾ ਯਸੂ ਮਸੀਹ ਦੀ ਪੈਦਾਇਸ਼ ਪਿਤਾ ਤੋਂ ਬਗੈਰ ਅਤੇ ਭਗਤ ਕਬੀਰ ਜੀ ਨੂੰ ਗੁਲਾਬ ਦੇ ਫੂਲ ਤੋਂ ਉਤਪੰਨ ਹੋਇਆ ਦਰਜ ਕਰ ਦਿੱਤਾ।

ਉਕਤ ਖਿਆਲ ਦੇ ਵੱਸ ਵਿੱਚ ਹੋਏ ਲੇਖਕਾਂ ਵਿਚੋਂ ਭਗਤ ਨਾਮਦੇਵ ਜੀ ਨੂੰ ਸਿੱਪੀ ਤੋਂ ਜਨਮ ਧਾਰਨਾ ਲਿਖ ਦਿੱਤਾ ਅਤੇ ਕਿਸੇ ਨੇ ਲਿਖਿਆ ਕਿ ਭਗਤ ਜੀ ਦੀ ਮਾਤਾ "ਲਛਮਾਵਤੀ" ਜੀ ਵਿਧਵਾ ਸਨ ਤੇ ਕਿਸੇ ਸਾਧੂ ਨੇ ਉਹਨਾਂ ਨੂੰ ਪੁੱਤਰ ਦਾਂ ਵਰ ਦੇ ਦਿੱਤਾ। ਇਸ ਲਈ ਭਗਤ ਜੀ ਪਿਤਾ ਤੋਂ ਬਿਨਾਂ ਹੀ ਜਨਮੇ ਤੇ ਉਹਨਾਂ ਦੇ ਨਾਨੇ ਬਾਮਦੇਵ ਨੇ ਉਹਨਾਂ ਦੀ ਪਰਵਰਿਸ਼ ਕੀਤੀ। ਇਸ ਗੱਲ ਤੋਂ ਇਹ ਪਤਾ ਲੱਗਾ ਕਿ ਕੁਝ ਲਿਖਾਰੀ ਤਾਂ ਉਨ੍ਹਾਂ ਦੇ ਪਿਤਾ ਦੀ ਹੋਂਦ ਤੋਂ ਇਨਕਾਰੀ ਹਨ ਤੇ ਕੁੱਝ ਮਾਤਾ ਪਿਤਾ ਦੋਹਾਂ ਤੋਂ ਹੀ।

ਪਰ ਖੋਜ ਤੋਂ ਪਤਾ ਲਗਦਾ ਹੈ ਕਿ ਉਕਤ ਗੱਲਾਂ ਬਿਲਕੁਲ ਨਿਰਮੂਲ ਹਨ ਅਤੇ ਮਨ ਉਕਤ ਹਨ। ਮਹਾਰਾਸ਼ਟਰ ਦੇਸ ਦੀਆਂ ਪੁਸਤਕਾਂ ਵਿੱਚ "ਲਛਮਾਵਤੀ" ਅਤੇ "ਬਾਮਦੇਵ" ਨਾਮ ਦੇ ਪੁਰਸ਼ ਭਗਤ ਜੀ ਦੇ ਪਰਿਵਾਰ ਵਿਚੋਂ ਤਾਂ ਇਕ ਪਾਸੇ ਰਹੇ ਸਮਕਾਲਿਆਂ ਵਿਚੋਂ ਵੀ ਕੋਈ ਨਹੀਂ ਸਨ। ਇਕ ਮਰਹੱਟੀ ਅਭੰਗ ਦੀਆਂ ਤੁਕਾਂ ਇਸ ਤਰ੍ਹਾਂ ਹਨ :-

"ਗੋਣਾਈ" ਨਵਸ ਕੇਲਾ। ਦੇਵਾ ਪੁਤ੍ਰ ਦੇਈ ਮਲਾ।
ਪੋਟਾ ਆਲੇ ਨਾਮਦੇਵਾ। "ਦਾਮਸ਼ੇਟੀ" ਹਰਸ਼ੂਲਾ।

ਇਸ ਅਭੰਗ ਦਾ ਭਾਵ ਇਹ ਹੈ ਕਿ ਗੋਣਾ ਬਾਈ (ਭਗਤ ਜੀ ਦੀ

ਮਾਤਾ) ਨੇ ਪੁੱਤਰ ਯਾਚਨਾ ਕੀਤੀ। ਭਗਤ ਜੀ ਮਾਤਾ ਦੇ ਗਰਭ ਵਿੱਚ ਆਏ। ਦਾਮਸ਼ੇਟ (ਭਗਤ ਜੀ ਦੇ ਪਿਤਾ) ਬੜੇ ਪ੍ਰਸੰਨ ਹੋਏ।

ਇਸ ਤੋਂ ਭਗਤ ਜੀ ਦੇ ਮਾਤਾ ਪਿਤਾ ਦੇ ਨਾਮ ਸਪਸ਼ਟ ਹਨ। ਫੇਰ ਭਗਤ ਜੀ ਆਪਣੇ ਮੁਖਾਰਬਿੰਦ ਤੋਂ ਉਚਾਰਨ ਕਰਦੇ ਹਨ:-

ਦੂਧੁ ਪੀਉ ਗੋਬਿੰਦੇ ਰਾਇ॥
ਦੂਧੁ ਪੀਉ ਮੇਰੋ ਮਨੁ ਪਤੀਆਇ॥
ਨਾਹੀ ਤ ਘਰ ਕੋ "ਬਾਪੁ" ਰਿਸਾਇ॥

ਫੇਰ ਭਾਈ ਗੁਰਦਾਸ ਜੀ ਵੀ ਲਿਖਦੇ ਹਨ :-

**ਕੰਮ ਕਿਤੇ "ਪਿਉ" ਚਲਿਆ ਨਾਮ ਦੇਵ ਨੂੰ ਆਖ ਸਿਧਾਇਆ॥**

ਇਨ੍ਹਾਂ ਪ੍ਰਮਾਣਾਂ ਤੋਂ ਸਾਫ ਜ਼ਾਹਿਰ ਹੈ ਕਿ ਭਗਤ ਜੀ ਦੇ ਮਾਤਾ ਪਿਤਾ ਦੋਵੇਂ ਸਨ, ਜਿਨ੍ਹਾਂ ਦੇ ਨਾਮ ਅਸੀਂ ਪਿੱਛੇ ਲਿਖ ਆਏ ਹਾਂ।

ਪ੍ਰਸਿੱਧ ਇਤਿਹਾਸਕਾਰ ਮਿਸਟਰ ਮੈਕਾਲਫ ਅਤੇ ਮਹਾਰਾਸ਼ਟਰ ਦੇ ਸਭ ਲੇਖਕ ਸਾਡੀ ਇਸ ਗੱਲ ਦੀ ਪ੍ਰੜ੍ਹੋਤਾ ਕਰਦੇ ਹਨ।

## ਜਨਮ ਦੀ ਤਾਰੀਖ

ਸ੍ਰੀ ਨਾਮ ਦੇਵ ਜੀ ਦੇ ਜਨਮ ਸੰਬੰਧੀ ਕਈ ਇਤਿਹਾਸਕਾਰਾਂ ਨੇ ਸਖਤ ਗਲਤੀ ਖਾਧੀ ਹੈ। ਕਈਆਂ ਨੇ ਤਾਂ ਸੁਣੀਆਂ ਸੁਣਾਇਆਂ ਤਾਰੀਖਾਂ ਬਗੈਰ ਖੋਜ ਜਾਂ ਪੜਚੋਲ ਤੋਂ ਲਿਖ ਦਿੱਤਿਆਂ ਹਨ। ਇਸ ਸੰਬੰਧੀ ਭਗਤ ਜੀ ਦਾ ਮਰਹੱਟੀ ਅਭੰਗ ਇਸ ਪ੍ਰਕਾਰ ਹੈ :-

**ਮਾਝੇ ਜਨਮ ਪਤ੍ਰ ਬਾਬਾ ਜੀ ਬਾਹ੍ਰਮਣੇ। ਝਿਹਲੇਂ ਤਿਆਰੀ ਖੂਣ ਸਾਰੂ ਐਕਾ॥**
**ਅਧਕ ਬਿਆਣਵ ਗਣਿਤ ਅਕਰਾਸ਼ਤੇ। ਓਗਰਵਤਾਂ ਆਦਿਤਯ ਰੋਹਣੀ ਸੀ॥**
**ਸ਼ੁਕਲ ਏਕਾਦਸ਼ੀ ਕਾਰਤਿਕੀ ਰਵਿਵਾਰੀ। ਪ੍ਰਭਵ ਸੰਵਤ ਸਰ ਸਾਲਿਵਾਹਣ ਸ਼ਕੇ॥**
**ਪ੍ਰਸਵਲੀ ਮਾਤਾ ਮਝ ਮਲ ਮੂਤ੍ਰੀ। ਤਵਹਾਂ ਜਿਵ ਹੋਵਰ ਲਿਹਲੋਂ ਦੋਵੇਂ!॥**

ਅਰਥ-ਮੇਰਾ ਜਨਮ ਪਤ੍ਰ ਬਾਬਾ ਬ੍ਰਾਹਮਣ ਜੀ ਨੇ ਲਿਖਿਆ-
ਇਸ ਦੀ ਸਾਰ ਨਿਸ਼ਾਨੀ ਸੁਣ। ਗਿਆਰਾਂ ਸੌ ਤੋਂ ਉਪਰ ਬਾਨਵੇ
ਕੱਤਕ ਦੀ ਸ਼ੁਕਲ ਏਕਾਦਸ਼ੀ। ਐਤਵਾਰ ਦਿਨ, ਸੂਰਜ ਉਦੇ ਸਮੇਂ।
ਮੇਰੀ ਮਾਤਾ ਨੇ ਮਲ ਮੂਤ੍ਰ ਤੋਂ ਜਨਮ ਦਿੱਤਾ।

ਇਸ ਅਭੰਗ ਤੋਂ ਸਿਧ ਹੋਇਆ ਕਿ ਭਗਤ ਜੀ ਦਾ ਜਨਮ ਕੱਤਕ ਸੁਦੀ ਏਕਾਦਸ਼ੀ, ਐਤਵਾਰ ਸੂਰਜ ਚੜਨ ਸਮੇਂ ਸਾਲਵਾਹਨ ਸੰਮਤ ੧੧੯੨ ਮੁਤਾਬਕ ੧੩੨੭ ਬਿਕ੍ਰਮੀ ਅਤੇ ੨੬ ਅਕਤੂਬਰ ੧੨੭੦ ਈਸਵੀ ਨੂੰ ਹੋਇਆ। ਭਗਤ ਰੰਕਾ ਬੰਕਾ ਇਨ੍ਹਾਂ ਦੇ ਸਮਕਾਲੀ ਮੰਨੇ ਜਾਂਦੇ ਹਨ। ਉਨ੍ਹਾਂ ਦੀ ਤਾਰੀਖ ਵੀ ਠੀਕ ਮਿਲਦੀ ਹੈ ਤੇ ਵਿਸ਼ੋਭਾ ਖੇਚਰ ਜੀ ਦੀ ਤਾਰੀਖ ਵੀ ਠੀਕ ਮਿਲਦੀ ਹੈ, ਜਿਸ ਤੋਂ ਸਾਡੀ ਉਕਤ ਤਾਰੀਖ ਦੀ ਪ੍ਰੋੜ੍ਹਤਾ ਹੁੰਦੀ ਹੈ।

## ਕੰਮ ਕਾਰ

ਅਸੀਂ ਜਾਤ ਦੇ ਸਿਰਲੇਖ ਹੇਠ ਸਿੱਧ ਕਰ ਚੁੱਕੇ ਹਾਂ ਕਿ ਭਗਤ ਜੀ ਕਸ਼ੱਤ੍ਰੀ ਸਨ। ਇਨ੍ਹਾਂ ਦੇ ਰਿਸ਼ਤੇ ਨਾਤੇ ਜਾਂ ਬਰਾਦਰੀ ਵਾਲੇ ਵਿਸ਼ੇਸ਼ ਕਰਕੇ ਕਪੜੇ ਛਾਪਣ ਤੇ ਕਪੜੇ ਸੀਉਣ ਦਾ ਕੰਮ ਕਰਦੇ ਸਨ। ਇਸ ਲਈ ਸੀਉਣ ਤੋਂ "ਸਿਉਪੀ" ਤੇ ਛਾਪਣ ਤੋਂ "ਛੀਪੀ" ਅੱਲ ਪੈ ਗਈ। ਪਰ ਕਈ ਲਿਖਾਰੀ ਤਾਂ ਇਥੋਂ ਤਕ ਵਧੇ ਕਿ ਉਨ੍ਹਾਂ ਛਾਪਣ ਜਾਂ ਰੰਗਣ ਤੇ ਸੀਉਣ ਤੋਂ ਇਲਾਵਾ ਹੋਰ ਕਿੱਤੇ ਵੀ ਇਸ ਜਾਤੀ ਨਾਲ ਚਮੋੜ ਦਿੱਤੇ ਅਤੇ ਭਗਤ ਜੀ ਦੇ ਨਾਮ ਤੇ ਪ੍ਰਸੰਗ ਲਿਖ ਮਾਰੇ।

ਭਾਵੇਂ ਇਹ ਗੱਲ ਠੀਕ ਹੈ ਕਿ ਕੋਈ ਕੰਮ ਕਰਨਾ ਬੁਰਾ ਨਹੀਂ, ਜੈਸਾ ਕਿ ਆਪਣੇ ਆਪ ਨੂੰ ਬ੍ਰਾਹਮਣ ਖੱਤਰੀ ਉੱਚ ਜਾਤੀਆਂ ਸਦਾਉਣ ਵਾਲੇ ਅਜ ਕਲ ਚਮੜੇ ਦੀਆਂ ਜੁਤੀਆਂ ਬਨਾਉਣ ਤੇ ਵੇਚਣ ਦੇ ਕੰਮ, ਕਪੜੇ ਬੁਣਨ, ਕੱਪੜੇ ਧੋਣ, ਰੰਗਣ ਛਾਪਣ ਅਤੇ ਸੀਉਣ ਦਾ ਕੰਮ ਆਮ ਕਰਦੇ ਹਨ। ਪਰ ਜਿਸ ਆਦਮੀ ਨੇ ਕੋਈ ਕੰਮ ਨਾ ਕੀਤਾ ਹੋਵੇ ਉਸਦੇਂ ਨਾਮ ਨਾਲ ਮੜ੍ਹ ਦੇਣੇ ਬੇਇਨਸਾਫੀ ਹੈ।

ਭਗਤ ਜੀ ਦੇ ਪਿਤਾ ਪਿਤਾਮਾ ਤਕੜੇ ਬਿਉਪਾਰੀ ਸਨ ਤੇ ਧਨਵਾਨ ਵੀ ਸਨ, ਜਿਸ ਕਰਕੇ ਭਗਤ ਜੀ ਨੂੰ ਪਰਿਵਾਰ ਦੀ ਪਾਲਣਾ ਵਾਸਤੇ ਕਿਸੇ ਕੰਮ ਦੇ ਹੱਥੀਂ ਕਰਨ ਦੀ ਲੋੜ ਨਹੀਂ ਸੀ। ਪਰ ਕਈ ਲਿਖਾਰੀ ਭਗਤ ਜੀ ਦੇ "ਮਨ ਮੇਰੋ ਗਜ ਜਿਹਬਾ ਮੇਰੀ ਕਾਤੀ" ਵਾਲੇ ਸ਼ਬਦ ਨੂੰ ਅਸ਼ੁੱਧ ਪੜ੍ਹਕੇ

ਇਹ ਸਮਝਦੇ ਹਨ ਕਿ ਭਗਤ ਜੀ ਨੇ ਹੱਥੀਂ ਕੰਮ ਕੀਤਾ ਹੈ। ਪਰ ਇਸ ਸ਼ਬਦ ਵਿੱਚ ਰਾਂਗਨਿ "ਰਾਂਗਉ" "ਸੀਵਨ ਸੀਵਉ" ਦਾ ਸਾਫ ਅਰਥ ਹੈ, ਹੇ ਰੰਗਣ ਵਾਲਿਓ! ਤੇ ਸੀਉਣ ਵਾਲੀਓ! ਇਹ ਸ਼ਬਦ ਅੰਨਯ ਵਾਚਕ ਅਰਥਾਤ ਇਸ ਕੰਮ ਕਰਨ ਵਾਲਿਆਂ ਪ੍ਰਥਾਇ ਉਚਾਰਿਆ ਹੈ।

ਸਾਡੇ ਇਸ ਲੇਖ ਦਾ ਭਾਵ ਇਹ ਹੈ ਕਿ ਭਗਤ ਜੀ ਨੇ ਹੱਥੀਂ ਕੰਮ ਕੋਈ ਨਹੀਂ ਕੀਤਾ। ਸਾਡਾ ਇਹ ਭਾਵ ਹਰਗਿਜ ਨਹੀਂ ਕਿ ਜੇ ਭਗਤ ਜੀ ਨੂੰ ਹੱਥੀਂ ਕੰਮ ਕਰਨ ਵਾਲਾ ਲਿੱਖ ਦਈਏ ਤਾਂ ਇਨ੍ਹਾਂ ਦੀ ਪੋਜੀਸ਼ਨ ਕਮਜ਼ੋਰ ਹੋ ਜਾਂਦੀ ਹੈ, ਬਲਕਿ ਸਾਡਾ ਭਾਵ ਇਹ ਹੈ ਕਿ ਗੁਰਬਾਣੀ ਨੂੰ ਗਲਤ ਪੜ੍ਹਕੇ ਉਸਦਾ ਭਾਵ ਉਲਟਾ ਨਾ ਕੀਤਾ ਜਾਵੇ।

## ਮਾਇਕ ਅਵਸਥਾ

ਪੁਰਾਣੇ ਲੇਖਕਾਂ ਦੇ ਗਲਤ ਪ੍ਰਸੰਗਾਂ ਦੇ ਅਧਾਰ ਤੇ ਲੋਗਾਂ ਦੇ ਦਿਲਾਂ ਵਿੱਚ ਇਹ ਖਿਆਲ ਭਰਿਆ ਪਿਆ ਹੈ ਕਿ ਭਗਤ ਜੀ ਜਾਂ ਇਨ੍ਹਾਂ ਦੇ ਪਿਤਾ ਪਿਤਾਮਾ ਇਕ ਨਿਰਧਨ ਤੇ ਗਰੀਬ ਆਦਮੀ ਸਨ। ਅਸੀਂ ਜਾਣਦੇ ਹਾਂ ਕਿ ਭਗਤ ਜੀ ਪਾਸ "ਨਾਮ ਧਨ" ਅਤੇ ਭਗਤੀ ਦਾ ਭੰਡਾਰ ਇਤਨਾ ਅਖੁਟ ਸੀ ਕਿ ਉਨ੍ਹਾਂ ਪਾਸ ਸੰਸਾਰਕ ਧਨ ਨਾ ਵੀ ਹੋਵੇ ਤਾਂ ਵੀ ਉਨ੍ਹਾਂ ਦੀ ਪੋਜੀਸ਼ਨ ਬਹੁਤ ਉੱਚੀ ਹੈ, ਪਰ ਅਸੀਂ ਗੁਰਬਾਣੀ ਦੇ ਪ੍ਰਮਾਣਾਂ ਤੋਂ ਸਿੱਧ ਕਰਨਾ ਚਾਹੁੰਦੇ ਹਾਂ ਕਿ ਉਨ੍ਹਾਂ ਪਾਸ ਜਿੱਥੇ "ਨਾਮ ਧਨ" ਦੇ ਭੰਡਾਰ੍ਹੇ ਭਰਪੂਰ ਸਨ ਉਥੇ ਸੰਸਾਰਕ ਧਨ ਦੀ ਵੀ ਕੋਈ ਪ੍ਰਵਾਹ ਨਹੀਂ ਸੀ।

ਇਹ ਗੱਲ ਤਾਂ ਅੱਗੇ ਸਪਸ਼ੱਟ ਕਰ ਚੁੱਕੇ ਹਾਂ ਕਿ ਭਗਤ ਜੀ ਦੇ ਸਤਿਕਾਰਯੋਗ ਪਿਤਾ ਜੀ ਮੰਦਰ ਵਿੱਚ ਰੋਜ਼ ਪੂਜਾ ਕਰਨ ਜਾਂਦੇ ਸਨ। ਇਹ ਪੂਜਾ ਕਰਨ ਲਈ ਉਨ੍ਹਾਂ ਸਪੈਸ਼ਲ ਚੀਜਾਂ ਰੱਖੀਆਂ ਹੋਈਆਂ ਸਨ।

**ਦੂਧੁ ਕਟੋਰੇ ਗਡਵੈ ਪਾਨੀ। ਕਪਲ ਗਾਇ ਨਾਮੈ ਦੁਹਿ ਆਨੀ।।੧।।**

**ਪੁਨਾ–ਸੋਇਨ ਕਟੋਰੀ ਅੰਮ੍ਰਿਤ ਭਰੀ। ਲੈ ਨਾਮੈ ਹਰਿ ਆਗੈ ਧਰੀ।।੨।।**

ਉਪੱਰ ਦੀਆਂ ਪੰਗਤੀਆਂ ਵਿੱਚ "ਕਪਲ ਗਊ" ਤੇ ਸੋਇਨ ਕਟੋਰੀ" ਦੋ ਚੀਜਾਂ ਧਿਆਨ ਦੇਣ ਜੋਗੀਆਂ ਸਨ। ਇਹ ਖਾਸ ਪੂਜਾ ਲਈ ਰੱਖੀਆਂ ਹੋਈਆਂ ਸਨ। "ਕਪਲ ਗਊ" ਦਾ ਦੂਧ ਪੁਰਾਤਨ ਖਿਆਲਾਂ ਵਾਲੇ ਹਿੰਦੂ ਹਰਗਿਜ ਨਹੀਂ ਸਨ ਪੀਂਦੇ। ਇਹ ਕੇਵਲ ਬ੍ਰਾਹਮਣਾਂ ਦੇ ਪੀਣ ਜਾਂ ਪੂਜਾ ਕਰਨ ਦੇ ਕੰਮ ਆਉਂਦਾ ਸੀ। ਨਾਮਦੇਵ ਜੀ ਦਾ ਕਪਲ ਗਊ ਦਾ ਦੂੱਧ ਆਪ ਚੋਕੇ ਲਿਆਉਣਾ ਦੱਸਦਾ ਹੈ ਕਿ ਇਹ 'ਕਪਲ ਗਊ' ਕੇਵਲ ਪੂਜਾ ਦੇ ਦੁੱਧ ਵਾਸਤੇ ਹੀ ਰੱਖੀ ਹੋਈ ਸੀ। ਦੂਜੇ ਲਿਖਿਆ ਹੈ ਕਿ ਕਪਲ ਗਊ ਦਾ ਦੁੱਧ "ਸੋਇਨ ਕਟੋਰੀ" ਸੋਨੇ ਦੇ ਭਾਂਡੇ ਵਿੱਚ ਪਾਕੇ ਠਾਕੁਰ ਜੀ ਦੇ ਅੱਗੇ ਰੱਖਿਆ ਗਿਆ। ਸੋਨੇ ਦੇ ਬਰਤਨ ਵੀ ਕੇਵਲ ਪੂਜਾ ਲਈ ਹੀ ਬਣਾਏ ਗਏ ਮਲੂਮ ਹੁੰਦੇ ਹਨ।

ਜਿਸ ਘਰ ਵਿੱਚ ਕੇਵਲ ਪੂਜਾ ਲਈ 'ਕਪਲ ਗਊ' ਤੇ "ਸੋਇਨ ਕਟੋਰੀ" ਰੱਖੀ ਗਈ ਹੋਵੇ ਉਹ ਨਿਰਧਨ ਨਹੀਂ ਸਗੋਂ ਧਨ ਵਾਲਾ ਹੈ। ਇਹੀ ਕਾਰਨ ਸੀ ਕਿ ਭਗਤ ਜੀ ਨੇ ਸਾਰੀ ਉਮਰ ਕੋਈ ਹੱਥੀਂ ਕੰਮ ਨਹੀਂ ਸੀ ਕੀਤਾ। ਉਹ ਤਾਂ ਹਰ ਸਮੇਂ ਹਰੀ ਸਿਮਰਨ, ਹਰੀ ਉਪਦੇਸ਼ ਤੇ ਦੇਸ ਰਟਨ ਵਿੱਚ ਲਗੇ ਰਹਿੰਦੇ ਸਨ।

## ਭਗਤ ਜੀ ਦੀ ਵਿਦਵਤਾ

ਇਹ ਠੀਕ ਹੈ ਕਿ ਜਿਹੜੇ ਮਹਾਂ ਪੁਰਸ਼ ਉਸ ਕਰਤਾਰ ਵੱਲੋਂ ਸੰਸਾਰ ਵਾਸੀਆਂ ਨੂੰ ਸੱਤ ਮਾਰਗ ਦਾ ਉਪਦੇਸ਼ ਦੇਣ ਆਉਂਦੇ ਹਨ, ਉਹ ਧੁਰ ਦਰਗਾਹ ਤੋਂ ਗਿਆਨ ਪ੍ਰਾਪਤ ਕਰਕੇ ਆਉਂਦੇ ਹਨ। ਇਸੇ ਤਰ੍ਹਾਂ ਭਗਤ ਨਾਮ ਦੇਵ ਜੀ ਉਸ ਦਾਤਾਰ ਵੱਲੋਂ ਜਗਤ ਵਾਸੀਆਂ ਨੂੰ ਅਗਿਆਨ ਅੰਧੇਰੇ ਵਿੱਚੋਂ ਕੱਢਣ ਵਾਸਤੇ ਆਏ ਹਨ। ਇਸ ਲਈ ਉਹ ਸਰਬ ਗਿਆਨ ਭਰਪੂਰ ਸਨ। ਪਰ ਕਿਉਂਕਿ ਉਹ ਇਕ ਉੱਚ ਘਰਾਣੇ ਦੇ ਸਪੁੱਤਰ ਸਨ ਇਸ ਲਈ ਉਨ੍ਹਾਂ ਨੂੰ ਅੱਖਰੀ ਵਿਦਿਆ ਸਿਖਾਉਣ ਦਾ ਪੂਰਾ ਪ੍ਰਬੰਧ ਸੀ। ਜਿਸ ਨੂੰ ਉਨ੍ਹਾਂ ਪੂਰਨ ਤੌਰ ਤੇ ਪ੍ਰਾਪਤ ਕੀਤਾ। ਇਹ ਆਪਣੇ ਸਮੇਂ ਅਤੇ ਮਹਾਰਾਸ਼ਟਰ ਦੇਸ਼

ਦੇ ਇਕ ਉੱਚੇ ਵਿਦਵਾਨ, ਮੰਨੇ ਪ੍ਰਮੰਨੇ ਲਿਖਾਰੀ ਅਤੇ ਅਨੁਭਵੀ ਕਵੀ ਸਨ।

ਭਗਤ ਜੀ ਨੇ ਇਕ ਵਾਰ ਪ੍ਰੇਮ ਦੇ ਜੋਸ਼ ਵਿੱਚ "ਪ੍ਰਣ" ਕਰ ਲਿਆ ਕਿ ਈਸ਼ਵਰ ਉਸਤਤੀ 'ਚ ਸੌ ਕੋਟੀ ਅਭੰਗ (ਛੰਦ) ਲਿਖਾਂਗਾ। ਉਨ੍ਹਾਂ ਆਪਣੇ ਇਸ ਪ੍ਰਣ ਨੂੰ ਪੂਰਾ ਕੀਤਾ ਅਰਥਾਤ ਸੌ ਕੋਟੀ ਅਭੰਗ ਲਿਖੇ। ਉਹ ਇਤਨੇ ਉੱਚੇ ਵਿਚਾਰਾਂ ਵਾਲੀ ਅੱਛੀ ਕਵਿਤਾ ਹੈ ਜੋ ਉਸ ਪਰਾਂਤ ਵਿੱਚ ਕਿੰਨਾ ਚਿਰ ਬੀ.ਏ. ਦੇ ਕੋਰਸ ਵਿੱਚ ਲਗੀ ਰਹੀ ।

ਸਰਦਾਰ ਗਿਆਨ ਸਿੰਘ ਜੀ ਰਾੜੇ ਵਾਲੇ, ਪ੍ਰਧਾਨ ਮੰਤ੍ਰੀ ਪੈਪਸੂ ਸਟੇਟਸ ਨੇ ਮਾਰਚ ੧੯੫੧ ਦੇ ਪੰਜਾਬੀ ਦਰਬਾਰ ਪਟਿਆਲਾ ਵਿਖੇ ਭਾਸ਼ਨ ਵਿੱਚ ਆਖਿਆ ਕਿ ਬੰਬਈ ਦੀ ਸਰਕਾਰ ਨੇ ਪਿੱਛੇ ਜਿਹੇ ਆਪਣੇ ਦੇਸ਼ ਦੇ ਪ੍ਰਸਿੱਧ ਭਗਤ ਸ੍ਰੀ ਨਾਮ ਦੇਵ ਜੀ ਦੀ ਬਾਣੀ ਲੋਕ ਲਾਭ ਲਈ ਚੰਗੀ ਜਾਣ ਕੇ ਵਧੀਆ ਛਪਾਈ ਕਰਾਕੇ ਸਸਤੇ ਭਾ ਵੇਚੀ। ਇਸ ਤੋਂ ਇਲਾਵਾ ਭਗਤ ਜੀ ਨੇ ਕਈ ਹੋਰ ਪੁਸਤਕਾਂ ਬੜੇ ਉੱਚੇ ਪਾਏ ਦੀਆਂ ਰਚੀਆਂ ਜਿਨ੍ਹਾਂ ਵਿੱਚੋਂ ਕੁੱਝ ਦੇ ਨਾਮ ਇਹ ਹਨ। (੧) ਧਰਮ ਸੰਗਤਾ (੨) ਵੇਦਾਂਤ ਸਾਰ (੩) ਗੀਤਾ ਭਾਸ਼ਾ (੪) ਸ੍ਰੀ ਰਾਮਾਨੁਜ (੫) ਵੇਦਾਂਤ ਸੰਗ੍ਰਹਿ (੬) ਭਗਤ ਵਿਜਯ (੭) ਵੇਦਾਂਤ ਦਿਪ (੮) ਸੰਤ ਲੀਲਾ (੯) ਕਥਾ ਕਲਪਤ੍ਰ ਆਦਿ। ਮਰਹੱਟੀ ਰਚਨਾ ਦੀ ਅਸੀਂ ਪੂਰੀ ਸੂਚੀ ਨਹੀਂ ਦੇ ਸਕੇ।

ਆਤਮ ਵਿਦਿਆ ਵਿੱਚ ਉੱਚੇ ਹੋਣ ਦਾ ਸੱਭ ਤੋਂ ਵੱਡਾ ਸਬੂਤ ਇਹ ਹੈ ਕਿ ਆਪ ਦੀ ਬਾਣੀ ਨੂੰ ਇਹ ਸੁਭਾਗ ਪ੍ਰਾਪਤ ਹੋਇਆ ਕਿ ਸਤਿਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਪ੍ਰਵਾਨ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਵਿੱਚ ਦਰਜ ਕਰ ਲਈ ਜੋ ਕਰੋੜਹਾ ਮਣੁਖ ਮਾਤਰ ਲਈ ਪੂਜਨ ਯੋਗ ਅਤੇ ਸਨਮਾਨ ਯੋਗ ਬਣ ਗਈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ੧੮ ਰਾਗਾਂ ਵਿੱਚ ਭਗਤ ਜੀ ਦੇ ੬੦ ਸ਼ਬਦ ਇਸ ਪ੍ਰਕਾਰ ਹਨ:- ਭੈਰਉਂ ੧੧-ਗੋਂਡ ੭- ਆਸਾ ੫- ਰਾਮਕਲੀ

੪- ਸੋਰਠ ੩- ਬਸੰਤ ੩- ਸਾਰੰਗ ੩- ਪ੍ਰਭਾਤੀ ੩- ਮਾਲੀ ਗਉੜਾ ੩- ਟੋਡੀ ੩- ਗੁਜਰੀ ੨- ਤਿਲੰਗ ੨- ਮਲ੍ਹਾਰ ੨- ਬਿਲਾਵਲ ੧- ਮਾਰੂ ੧- ਕਾਨੜਾ ੧- ਧਨਾਸਰੀ ੫- ਗਉੜੀ ੧।

ਇਨ੍ਹਾਂ ਸੰਖੇਪ ਪ੍ਰਮਾਣਾਂ ਤੋਂ ਹੀ ਆਪ ਦੀ ਵਿਦਵਤਾ ਦਾ ਚੰਗਾ ਪਤਾ ਲਗ ਸਕਦਾ ਹੈ।

## ਦੇਹਰਾ ਫਿਰਨਾ

ਦੇਹਰਾ ਫਿਰਨਾ ਵਾਲੇ ਪ੍ਰਸੰਗ ਨੂੰ ਬਹੁਤ ਸਾਰੇ ਲੇਖਕਾਂ ਨੇ ਬੜਾ ਵਿਗਾੜ ਕੇ ਲਿਖਿਆ ਹੈ। ਕਿਸੇ ਨੇ ਤਾਂ ਇਹ ਲਿਖ ਦਿੱਤਾ ਕਿ ਭਗਤ ਜੀ ਜਿਸ ਜਾਤੀ ਵਿੱਚੋਂ ਸਨ ਉਸ ਨੂੰ ਮੰਦਰ ਅੰਦਰ ਜਾਣ ਦੀ ਆਗਿਆ ਹੀ ਨਹੀਂ ਸੀ। ਇਸ ਲਈ ਪੰਡਿਆਂ ਨੇ ਉਨ੍ਹਾਂ ਨੂੰ ਅੰਦਰ ਹੀ ਨਹੀਂ ਜਾਣ ਦਿੱਤਾ। ਕਿਸੇ ਲਿਖ ਦਿੱਤਾ ਕਿ ਚੂੰਕਿ ਭਗਤ ਜੀ ਪ੍ਰੇਮ ਦੇ ਲੋਰ ਵਿਚ ਛੈਣਿਆਂ ਦੀ ਥਾਂ ਚਰਨ-ਦਾਸਿਆਂ ਹੀ ਵਜਾਉਣ ਲਗ ਪਏ ਸਨ ਇਸ ਲਈ ਮੰਦਰ ਵਿੱਚ ਦਾਖਲ ਨਹੀਂ ਹੋਣ ਦਿੱਤੇ ਗਏ। ਇਹ ਦੋਨੋ ਲੇਖ ਇਕ ਦੂਜੇ ਦਾ ਖੰਡਨ ਕਰਦੇ ਹਨ। ਇਸ ਲਈ ਦੋਨੋ ਹੀ ਮੰਨਣ ਯੋਗ ਨਹੀਂ। ਅਸੀਂ ਜਾਤ ਦੇ ਸਿਰਲੇਖ ਹੇਠ ਚੰਗੀ ਤਰ੍ਹਾਂ ਸਿੱਧ ਕਰ ਚੁਕੇ ਹਾਂ ਕਿ ਭਗਤ ਜੀ ਦੀ ਜਾਤੀ ਕਸ਼ਤ੍ਰੀ ਸੀ ਅਤੇ ਭਗਤ ਜੀ ਦੇ ਪਿਤਾ ਜੀ ਰੋਜ਼ ਨਿੱਤਨੇਮ ਨਾਲ ਮੰਦਰ ਵਿੱਚ ਜਾਕੇ ਪੂਜਾ ਕਰਦੇ ਸਨ। ਜਦ ਇਕ ਦਿਨ ਬਾਹਰ ਜਾਣ ਲਗੇ ਤਾਂ ਭਗਤ ਜੀ ਨੂੰ ਤਾਕੀਦ ਕਰ ਗਏ ਕਿ ਤੂੰ ਮੰਦਰ ਜਾਕੇ ਪੂਜਾ ਕਰੀਂ। ਅਗਰ ਭਗਤ ਜੀ ਐਸੀ ਜਾਤੀ ਵਿਚੋਂ ਹੁੰਦੇ ਜੋ ਮੰਦਰ ਵਿੱਚ ਨਹੀਂ ਜਾ ਸਕਦੀ ਸੀ ਤਾਂ ਉਹ ਹਰ ਰੋਜ਼ ਪੂਜਾ ਕਰਨ ਮੰਦਰ ਕਿਸ ਤਰ੍ਹਾਂ ਜਾ ਸਕਦੇ ਸਨ। ਦਰਅਸਲ ਗੱਲ ਇਹ ਹੈ ਕਿ ਭਗਤ ਜੀ ਨੂੰ ਮੰਦਰ ਜਾਣ ਤੋਂ ਕਿਸੇ ਨੇ ਨਹੀਂ ਰੋਕਿਆ ਬਲਕਿ ਉਹ ਬੜੇ ਆਨੰਦ ਨਾਲ ਮੰਦਰ ਵਿੱਚ ਦਾਖਲ ਹੋ ਗਏ ਤੇ ਇਕ ਥਾਂ ਬੈਠ ਕੇ ਕੀਰਤਨ ਕਰਨ ਲਗ ਪਏ। ਭਗਤ ਜੀ ਆਪਣੇ ਮੁਖਾਰਬਿੰਦ ਤੋਂ ਇਸ ਤਰ੍ਹਾਂ ਫਰਮਾਉਂਦੇ ਹਨ :-

ਹਸਤ ਖੇਲਤ ਤੇਰੇ ਦੇਹੁਰੇ ਆਇਆ॥
ਭਗਤਿ ਕਰਤ ਨਾਮਾ ਪਕਰਿ ਉਠਾਇਆ॥

ਤੇ ਬਗੈਰ ਰੁਕਾਵਟ ਤੋਂ ਅੰਦਰ ਜਾਕੇ ਬੈਠ ਕੇ ਕੀਰਤਨ ਕਰਨ ਲੱਗ ਪਏ। ਪਰ ਫੇਰ ਬੈਠੇ ਨੂੰ ਉਠਾ ਦਿੱਤਾ ਗਿਆ

ਫੇਰ ਆਖਦੇ ਹਨ :-

"ਭਗਤਿ ਕਰਤ ਮੇਰੇ ਤਾਲ ਛਿਨਾਏ॥
ਕਿਸ ਪਹਿ ਕਰਉ ਪੁਕਾਰਾ॥

ਅਰਥਾਤ ਕੀਰਤਨ ਕਰਦਿਆਂ ਮੇਰੇ ਛੈਣੇ ਖੋਹ ਲਏ। ਇਨ੍ਹਾਂ ਪ੍ਰਮਾਣਾਂ ਤੋਂ ਸਾਫ ਸਿੱਧ ਹੁੰਦਾ ਹੈ ਕਿ ਉਨ੍ਹਾਂ ਨੂੰ ਮੰਦਰ ਅੰਦਰ ਜਾਣ ਤੋਂ ਕਿਸੇ ਨੇ ਨਹੀਂ ਰੋਕਿਆ। ਮਰਹੱਟੀ ਭਾਸ਼ਾ ਦੀ ਪ੍ਰਸਿੱਧ ਪੁਸਤਕ "ਅਭੀਨਵ ਭਗਤ ਵਿਜੈ" ਜਿਸਨੂੰ ਮਹਾ ਪਤੀ ਜੀ ਨੇ ੧੭੧੫ ਈਸਵੀ ਵਿੱਚ ਲਿਖਿਆ, ਉਸਦੀ ੧੯੩੦ ਈ: ਵਾਲੀ ਐਡੀਸ਼ਨ ਜੋ ਰਾਮ ਤੱਤਵ ਪ੍ਰਿੰਟਿੰਗ ਪ੍ਰੈਸ ਬਲਗਾਮ ਵਿੱਚ ਛਪੀ, ਦੇ ਸਫ਼ਾ ੧੪੯ ਤੇ "ਨਾਮਦੇਵ ਜੀ ਨੇ ਦੇਹੁਰਾ ਫਿਰਾਇਆ" ਦੇ ਸਿਰਲੇਖ ਹੇਠ ਲਿਖਦੇ ਹਨ :-

"ਮਹਾਂ ਸ਼ਿਵਰਾਤ੍ਰੀ ਦੇ ਦਿਨ "ਅਵੰਡਾ ਨਾਗ ਨਾਥ" ਜੀ ਦੇ ਮੰਦਰ ਵਿੱਚ ਭਗਤ ਜੀ ਗਏ ਅਤੇ ਮੰਦਰ ਅੰਦਰ ਜਾਕੇ ਡੰਡਉਤ ਕੀਤੀ ਤੇ ਠਾਕੁਰ ਜੀ ਦੇ ਸਾਹਮਣੇ ਬੈਠ ਕੇ ਕੀਰਤਨ ਕਰਨ ਲਗ ਪਏ। ਉਹ ਕੀਰਤਨ ਵਿੱਚ ਐਸੇ ਲੀਨ ਹੋਏ ਕਿ ਬਦੇਹ ਮੂਰਤ ਹੋ ਗਏ ਅਰਥਾਤ ਆਪਣਾ ਆਪ ਭੁੱਲ ਗਏ। ਇਸ ਪ੍ਰੇਮ ਰਸ ਦੇ ਚੱਖਣ ਵਾਲੇ ਬਹੁਤ ਸਾਰੇ ਆਦਮੀ ਇਕੱਤ੍ਰ ਹੋ ਗਏ ਤੇ ਭੀੜ ਹੋ ਗਈ। ਇਸ ਤੇ ਬ੍ਰਾਹਮਣਾਂ (ਪੁਜਾਰੀਆਂ) ਨੇ ਭਗਤ ਜੀ ਨੂੰ ਕਿਹਾ ਕਿ ਇਕ ਤਾਂ ਰਾਤ ਬਹੁਤ ਚਲੀ ਗਈ ਹੈ ਦੂਜੇ ਭੀੜ ਬਹੁਤ ਹੋ ਗਈ ਹੈ, ਇਸ ਲਈ ਆਪਣਾ ਕੀਰਤਨ ਬੰਦ ਕਰੋ। ਪਰੰਤੂ ਭਗਤ ਜੀ ਪ੍ਰੇਮ ਦੀ ਤਾਰ ਵਿਚ ਬੱਧੇ ਹੋਏ ਸਨ। ਉਨ੍ਹਾਂ ਨੇ ਕੁੱਝ ਨਾ ਸੁਣਿਆ ਤੇ ਕੀਰਤਨ ਕਰਦੇ ਰਹੇ। ਜਿਸ ਪਰ ਪੁਜਾਰੀ ਬਹੁਤ ਗੁੱਸੇ ਵਿੱਚ ਆ ਗਏ। ਭਗਤ ਜੀ

ਦੇ ਹੱਥੋਂ ਛੈਣੇ ਖੋਹ ਲਏ ਤੇ ਮੰਦਰ ਤੋਂ ਬਾਹਰ ਕੱਢ ਦਿੱਤਾ। ਸਭ ਖਲਕਤ ਭਗਤ ਜੀ ਦੇ ਨਾਲ ਹੀ ਬਾਹਰ ਚਲੀ ਗਈ। ਭਗਤ ਜੀ ਨੇ ਮੰਦਰ ਦੇ ਪਿਛਲੇ ਪਾਸੇ ਬੈਠ ਕੇ ਕੀਰਤਨ ਕਰਨਾ ਸ਼ੁਰੂ ਕਰ ਦਿੱਤਾ। ਤਦ ਇੰਜ ਮਲੂਮ ਹੋਇਆ ਕਿ ਅਸਮਾਨ ਤੋਂ ਲੱਖਾਂ ਧੁਨਾਂ ਉਤਰੀਆਂ ਅਤੇ ਮੰਦਰ ਦਾ ਮੂੰਹ ਫਿਰ ਗਿਆ। ਅਰਥਾਤ ਮੰਦਰ ਦਾ ਦਰਵਾਜ਼ਾ ਪੂਰਬ ਵੱਲੋਂ ਹੱਟ ਕੇ ਪੱਛਮ ਵੱਲ ਹੋ ਗਿਆ। ਜਦ ਬ੍ਰਾਹਮਣਾਂ ਨੇ ਇਹ ਗਲ ਦੇਖੀ ਤਾਂ ਬਹੁਤ ਸ਼ਰਮਿੰਦੇ ਹੋਏ ਤੇ ਭਗਤ ਜੀ ਦੇ ਚਰਨਾਂ'ਚ ਢਹਿ ਪਏ।"

ਇਹ ਗਵਾਹੀ ਉਨ੍ਹਾਂ ਵਿਦਵਾਨਾਂ ਦੀ ਹੈ ਜੋ ਮਹਾਂਰਾਸ਼ਟਰ ਵਿੱਚ ਰਹਿੰਦੇ ਹਨ। ਪਰ ਪੰਜਾਬ ਦੇ ਲਿਖਾਰੀ ਮੀਲਾਂ ਦੂਰ ਬੈਠੇ ਮਨ-ਘੜਤ ਕਹਾਣਿਆਂ ਲਿਖ ਛੱਡਦੇ ਹਨ। ਉਕਤ ਗਵਾਹੀਆਂ ਤੇ ਭਗਤ ਜੀ ਦੇ ਮੁਖਾਰਬਿੰਦ ਵਾਕਾਂ ਦਾ ਸਾਰ ਇਹ ਹੈ ਕਿ ਭਗਤ ਜੀ ਨੂੰ ਮੰਦਰ ਜਾਣ ਤੋਂ ਕਿਸੇ ਨੇ ਨਹੀਂ ਰੋਕਿਆ ਬਲਕਿ ਉਹ ਹਸਦੇ ਖੇਲਦੇ ਹਰੀ ਕੀਰਤਨ ਕਰਦੇ ਮੰਦਰ ਅੰਦਰ ਚਲੇ ਗਏ ਤੇ ਇਕ ਪਾਸੇ ਬੈਠ ਕੇ ਕੀਰਤਨ ਕਰਨ ਲਗ ਪਏ।

ਫੇਰ ਪ੍ਰਸ਼ਨ ਹੋਵੇਗਾ ਕਿ ਭਗਤ ਜੀ ਨੂੰ ਮੰਦਰ ਵਿਚੋਂ ਉਠਾ ਕਿਉਂ ਦਿੱਤਾ ਗਿਆ? ਇਸ ਦਾ ਸਾਫ ਉੱਤਰ ਇਹ ਹੈ ਕਿ ਇਕ ਤਾਂ ਭਗਤ ਜੀ ਦਾ ਕੀਰਤਨ ਪਾਖੰਡ ਖੰਡਨ ਅਤੇ ਬ੍ਰਾਹਮਣਾਂ ਦੇ ਜਾਤੀ ਅਹੰਕਾਰ ਨੂੰ ਤੋੜਨ ਵਾਲਾ ਸੀ, ਦੂਜੇ ਭਗਤ ਜੀ ਦੇ ਕੀਰਤਨ ਸੁਣਨ ਨੂੰ ਸਾਰੀ ਸੰਗਤ ਇਕੱਤਰ ਹੋ ਗਈ ਤੇ ਪੁਜਾਰੀਆਂ ਦੀ ਆਮਦਨ ਘਟਦੀ ਸੀ।

ਪਰ ਜਦ ਉਸ ਸਿਰਜਨਹਾਰ ਨੇ "ਅਹੰਕਾਰੀਆਂ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ" ਵਾਲੀ ਕਲਾ ਵਰਤਾਈ ਤਾਂ ਨਾਮਦੇਵ ਜੀ ਦੀ ਜੈ ਜੈ ਕਾਰ ਹੋਣ ਲੱਗੀ। ਇਨ੍ਹਾਂ ਦੀ ਉੱਚਤਾ, ਵਡਪਨ ਤੇ ਪ੍ਰਭਤਾ ਸਭ ਥਾਂ ਫੈਲ ਗਈ। ਅਹੰਕਾਰੀਆਂ ਦਾ ਅਹੰਕਾਰ ਟੁੱਟਾ ਤੇ ਸ਼ਰਮਿੰਦੇ ਹੋਏ।

# ਆਤਮਕ ਬਲ ਜਾਂ ਕਰਾਮਾਤਾਂ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਮਹਾਂਵਾਕ ਆਉਂਦਾ ਹੈ:-

"ਸਗਲ ਕਲੇਸ ਨਿੰਦਕ ਭਇਆ ਖੇਦੁ॥ ਨਾਮੇ ਨਾਰਾਇਨ ਨਾਹੀ ਭੇਦੁ॥"

ਪੁਨਾ-ਹਰਿ ਹਰਿ ਜਨ ਦੁਇ ਏਕੁ ਹੈ॥ ਬਿਭ ਬਿਚਾਰ ਕਛੁ ਨਾਹਿ॥

ਜਦ ਮਨੁੱਖ ਦੀ ਐਸੀ ਅਵਸਥਾ ਹੋ ਜਾਵੇ ਅਰਥਾਤ ਉਹ ਆਪਣੇ ਈਸ਼ਵਰ ਨਾਲ ਇਕ-ਮਿਕ ਹੋ ਜਾਵੇ, ਜੈਸਾ ਕਿ ਗੁਰਵਾਕ ਅਨੁਸਾਰ ਸ੍ਰੀ ਭਗਤ ਨਾਮ ਦੇਵ ਜੀ ਦੀ ਅਵਸਥਾ ਹੋ ਗਈ ਸੀ, ਤਾਂ ਉਸ ਦੀ ਆਤਮਾ ਬਹੁਤ ਬਲਵਾਨ ਹੋ ਜਾਂਦੀ ਹੈ। ਉਹ ਜੋ ਬੋਲਦਾ ਹੈ ਉਹ ਵਾਹਿਗੁਰੂ ਵੱਲੋਂ ਹੁੰਦਾ ਹੈ, ਇਸ ਨੂੰ ਹੀ "ਆਕਾਸ਼ ਬਾਣੀ" ਜਾਂ "ਇਲਹਾਮ" ਆਖਿਆ ਜਾਂਦਾ ਹੈ। ਐਸੇ ਮਹਾਂਪੁਰਸ਼ਾਂ ਦੇ ਮੂੰਹ ਤੋਂ ਜੋ ਵਾਕ ਨਿਕਲਦਾ ਹੈ ਉਹ ਸਚ ਹੋ ਜਾਂਦਾ ਹੈ। ਇਸ ਦੇ ਪ੍ਰਮਾਣ ਲਈ ਸਤਿਗੁਰਾਂ ਦੇ ਜੀਵਣ ਅਤੇ ਗੁਰ ਸਿੱਖਾਂ ਦੇ ਅਨੇਕ ਪ੍ਰਸੰਗ ਦੱਸੇ ਜਾ ਸਕਦੇ ਹਨ।

ਚੂੰਕਿ ਭਗਤ ਨਾਮਦੇਵ ਜੀ ਦੀ ਅਵਸਥਾ ਬਹੁਤ ਉੱਚੀ ਹੋ ਚੁੱਕੀ ਸੀ, ਇਸ ਲਈ ਉਨ੍ਹਾਂ ਦੇ ਜੀਵਨ ਵਿੱਚ ਕਈ ਐਸੇ ਪ੍ਰਸੰਗ ਆਉਂਦੇ ਹਨ ਜਿਨ੍ਹਾਂ ਦਾ ਹੋ ਜਾਣਾ ਜ਼ਰੂਰੀ ਤੇ ਸਾਧਾਰਨ ਗੱਲ ਸੀ, ਪਰ ਪ੍ਰੇਮ ਤੋਂ ਸੱਖਣੇ ਅਤੇ ਈਸ਼ਵਰ ਭਗਤੀ ਤੋਂ ਕੋਰੇ ਆਦਮੀ ਇਨ੍ਹਾਂ ਗੱਲਾਂ ਤੇ ਕਿੰਤੂ ਕਰ ਘਿੰਦੇ ਹਨ।

ਖਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ ਦੇ "ਭਗਤ ਨਾਮ ਦੇਵ" ਜੀ ਦੇ ਜੀਵਨ ਦੇ ਟਰੈਕਟਾਂ ਵਿੱਚ ਕਰਤਾ ਨੇ ਟੀਕਾ-ਟਿੱਪਣੀ ਕੀਤੀ ਹੈ, ਪ੍ਰੰਤੂ ਜੇ ਕਿਤੇ ਇਸ ਦਾ ਲੇਖਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਨੂੰ ਵਿਚਾਰ ਕੇ ਪੜ੍ਹ ਲੈਂਦਾ ਤਾਂ ਉਹ ਇਹ ਲੇਖ ਕਦੇ ਨਾ ਲਿਖਦਾ। ਅਸੀਂ ਸਾਰੇ ਹੀ ਪ੍ਰਸੰਗਾਂ ਨੂੰ ਗੁਰਬਾਣੀ ਦੇ ਅਧਾਰ ਤੇ ਲਿਖਿਆ ਹੈ। ਪਾਠਕ ਸੱਜਣ ਹਰ ਇਕ ਪ੍ਰਸੰਗ ਨਾਲ ਸ਼ਬਦਾਂ ਨੂੰ ਪੜ੍ਹਨ ਤੇ ਆਪਣਾ ਨਿਸਚਾ ਪ੍ਰਪੱਕ ਕਰਨ।

ਰਾਗ ਭੈਰਉ ਦੇ ਸ਼ਬਦ ਨੂੰ ਪਾਠਕ ਸੱਜਨ ਦੀਰਘ ਵਿਚਾਰ ਨਾਲ ਪੜ੍ਹਨ ਤਾਂ ਪਤਾ ਲੱਗੇਗਾ ਕਿ ਇਸ ਵਿੱਚ ਭਗਤ ਜੀ ਦੇ ਜੀਵਨ ਸਬੰਧੀ ਪ੍ਰਸਿੱਧ ਪ੍ਰਸੰਗਾਂ ਦਾ ਜ਼ਿਕਰ ਹੈ ਜਿਵੇਂ ਕਿ – ਦੁੱਧ ਪਿਆਉਣਾ, ਗਊ ਜੀਆਉਣੀ, ਦੇਹਰਾ ਫਿਰਨਾ, ਸੇਹਜਾ ਨਿਕਲਣੀ, ਜ਼ਹਿਰ ਦਾ ਅਸਰ ਨਾ ਹੋਣਾ।

## ਭੇਖੀ ਸੰਤ ਅਤੇ ਘੋੜੀ ਦਾ ਪ੍ਰਸੰਗ

ਪੁਰਾਤਨ ਪੁਸਤਕਾਂ ਵਿੱਚ ਇਨ੍ਹਾਂ ਪ੍ਰਸੰਗਾਂ ਨੂੰ ਕਈ ਤਰਾਂ ਵਿਗਾੜ ਕੇ ਕਿਸੇ ਹੋਰ ਹੀ ਰੰਗ ਵਿਚ ਲਿਖਿਆ ਹੈ। ਪਾਠਕ ਇਨ੍ਹਾਂ ਪ੍ਰਸੰਗਾਂ ਨੂੰ ਸਹੀ ਪਰੀਪੇਖ'ਚ ਹੀ ਪੜ੍ਹਨ। ਭੇਖੀ ਸੰਤ ਦੇ ਪ੍ਰਸੰਗ ਵਿੱਚ ਦੇਸ਼ ਤੇ ਭਾਰੀ ਬਗਲੇ ਭਗਤਾਂ ਦਾ ਚੰਗੀ ਤਰ੍ਹਾਂ ਪਾਜ ਖੋਲਿਆ ਗਿਆ ਹੈ ਅਤੇ ਘੋੜੀ ਦੇ ਪ੍ਰਸੰਗਾਂ ਵਿੱਚ ਉਸੇ ਸਰਬਵਿਆਪੀ ਨੂੰ ਹਰ ਥਾਂ ਹਾਜ਼ਰ ਨਾਜ਼ਰ ਦੇਖਣ ਦਾ ਉਪਦੇਸ਼ ਦਿੱਤਾ ਗਿਆ ਹੈ।

## ਮੱਤ ਅਥਵਾ ਧਾਰਮਕ ਖਿਆਲ

ਕਈ ਸੱਜਣ ਭਗਤ ਜੀ ਨੂੰ ਵੈਰਾਗੀ ਜਾਂ ਵੈਸ਼ਨੂੰ ਮਤ ਅਵਲੰਬੀ ਆਖਦੇ ਹਨ, ਪਰ ਅਸੀਂ ਇਸ ਨਾਲ ਸਹਿਮਤ ਨਹੀਂ। ਭਗਤ ਜੀ ਨੇ ਜਿਸ ਵੇਲੇ ਸ੍ਰੀ "ਵਿਸ਼ੋਭਾ ਖੇਚਰ" ਜੀ ਤੋਂ ਦੀਖਯਾ ਲਈ ਤਾਂ ਆਪ ਦੇ ਖਿਆਲ ਵਿੱਚ ਕਿਸ ਤਰ੍ਹਾਂ ਪਰਿਵਰਤਨ ਆਇਆ ਇਸ ਸਬੰਧੀ ਆਪ ਇਹ ਵਾਕ ਉਚਾਰਨ ਕਰਦੇ ਸਨ :-

**ਸਫਲ ਜਨਮੁ ਮੋ ਕਉ ਗੁਰ ਕੀਨਾ। ਦੁੱਖ ਵਿਸਾਰਿ ਸੁੱਖ ਅੰਤਰਿ ਲੀਨਾ॥੧॥**
**ਗਿਆਨ ਅੰਜਨੁ ਮੋ ਕਉ ਗੁਰਿ ਦੀਨਾ। ਰਾਮਨਾਮ ਬਿਨੁ ਜੀਵਨੁ ਮਨ ਹੀਨਾ।੧ ਰਿਹਾਉ**
**ਨਾਮਦੇਇ ਸਿਮਰਨ ਕਰਿ ਜਾਨਾਂ। ਜਗ ਜੀਵਨ ਸਿਉ ਜੀਉ ਸਮਾਨਾਂ॥੨॥**

ਇਸ ਮਹਾਂ ਵਾਕ ਵਿੱਚ ਆਪ ਫਰਮਾਉਂਦੇ ਹਨ ਕਿ ਗੁਰੂ ਨੇ ਮੈਨੂੰ ਐਸਾ ਗਿਆਨ ਬਖਸ਼ਿਆ ਹੈ ਕਿ ਰਾਮ ਦੇ ਨਾਮ ਤੋਂ ਬਿਨਾ ਜੀਵਨ ਕਿਸੇ ਕੰਮ ਨਹੀਂ। ਮੈਂ ਵਾਹਿਗੁਰੂ ਦਾ ਸਿਮਰਨ ਕਰਕੇ ਜਾਣ ਲਿਆ ਹੈ ਤੇ ਉਸ

ਜਗਤ ਦੇ ਜੀਵਨ (ਪ੍ਰਮਾਤਮਾ) ਨਾਲ ਮੇਰਾ ਜੀਵਨ ਸਮਾ ਗਿਆ, ਭਾਵ ਇਕ-ਮਿਕ ਹੋ ਗਿਆ ਹੈ। ਭਗਤ ਜੀ ਹਰ ਥਾਂ ਉਸ ਪ੍ਰਮਾਤਮਾ ਦਾ ਜਲਵਾ ਦੇਖਦੇ ਤੇ ਹਰ ਆਂਵਾਜ ਵਿੱਚ ਉਸੇ ਦੀ ਧੁਨੀ ਸੁਣਦੇ ਸਨ:-

"ਸਭੈ ਘਟ ਰਾਮ ਬੋਲੈ।। ਰਾਮ ਬਿਨਾ ਕੋ ਬੋਲੈ ਰੇ।"

ਉਹ ਤਾਂ ਉਸ ਪ੍ਰਮਾਤਮਾ ਤੋਂ ਬੇ-ਮੁੱਖ ਦੀ ਸ਼ਕਲ ਵੀ ਦੇਖਣੀ ਪਸੰਦ ਨਹੀਂ ਸੀ ਕਰਦੇ:-

**ਜੋ ਨ ਭਜੰਤੇ ਨਾਰਾਇਣਾ। ਤਿਨ ਕਾ ਮੈਂ ਨ ਕਰਉ ਦਰਸਨਾ।।**

ਉਨ੍ਹਾਂ ਨੂੰ ਜਦ ਗ੍ਰਿਫਤਾਰ ਕਰਕੇ ਬਾਦਸ਼ਾਹ ਦੇ ਪੇਸ਼ ਕੀਤਾ ਗਿਆ ਤੇ ਬਾਦਸ਼ਾਹ ਨੇ ਹਰੀ ਸਿਮਰਨ ਛੱਡ ਦੇਣ ਦਾ ਹੁਕਮ ਕੀਤਾ ਤਾਂ ਉਨ੍ਹਾਂ ਕਿਹਾ :-

**ਗੰਗ ਜਮੁਨ ਉਲਟੀ ਬਹੈ। ਤਉ ਨਾਮਾ ਹਰਿ ਕਰਤਾ ਰਹੈ।।**

ਜਦ ਮਮਤਾ ਦੀ ਮਾਰੀ ਮਾਂ ਨੇ ਪੁਤੱਰਾਂ ਨੂੰ ਰਾਮ ਨਾਮ ਛੱਡ ਕੇ ਜਾਨ ਬਚਾ ਲੈਣ ਲਈ ਕਿਹਾ ਤਾਂ ਭਗਤ ਜੀ ਨੇ ਜੋਸ਼ ਵਿੱਚ ਆਕੇ ਕਿਹਾ :-

**ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ।।**
**ਪਿੰਡੂ ਪੜੈ ਤਉ ਹਰਿ ਗੁਨ ਗਾਇ।।**

ਉਹ ਹਰੀ ਸਿਮਰਨ ਦੇ ਇਤਨੇ ਆਸ਼ਕ ਸਨ ਕਿ ਜੇ ਕਿਤੇ ਉਨ੍ਹਾਂ ਦੀ ਰਸਨਾ ਰਾਮ ਦਾ ਨਾਮ ਨਾ ਜਪੇ ਤਾਂ ਉਸ ਨੂੰ ਆਖਦੇ ਸਨ ਮੈਂ ਤੇਰੇ ਟੋਟੇ ਕਰ ਦਿਆਂਗਾ :-

**ਰੇ ਜਿਹਬਾ ਕਰਉ ਸਤ ਖੰਡ।। ਜਾਮਿ ਨ ਉਚਰਸਿ ਸ੍ਰੀ ਗੋਬਿੰਦ।।**

ਫੇਰ ਆਖਦੇ ਹਨ:-

**ਭਗਤ ਕਰਉ ਹਰਿ ਕੇ ਗੁਣ ਗਾਵਉ।।**
**ਆਠ ਪਹਰ ਅਪਣਾ ਖਸਮੁ ਧਿਆਵਉ।।"**

ਜੇ ਜਾਤ ਪਾਤ ਵਾਲਿਆਂ ਉੱਤਰ ਪ੍ਰਸ਼ਨ ਕੀਤੇ ਤਾਂ ਆਪ ਨੇ ਕਿਹਾ :-

**ਕਹਾ ਕਰਉ ਜਾਤੀ ਕਹਾ ਕਰਉ ਪਾਤੀ।**
**ਰਾਮ ਕੋ ਨਾਮ ਜਪਉ ਦਿਨੁ ਰਾਤੀ।।**

ਫੇਰ ਫਰਮਾਉਂਦੇ ਹਨ :-

**ਕ੍ਰਿਪਾ ਕਰੀ ਜਨ ਅਪੁਨੇ ਊਪਰਿ।। ਨਾਮ ਦੇਊ ਹਰਿ ਗੁਨ ਗਾਏ।।**

ਬਸ ਉਨ੍ਹਾਂ ਦੀ ਬਾਣੀ ਉਨ੍ਹਾਂ ਦਾ ਜੀਵਨ ਅਤੇ ਉਨ੍ਹਾਂ ਦਾ ਅਮਲ ਚੰਗੀ ਤਰ੍ਹਾਂ ਦਸ ਰਹੀ ਹੈ ਕਿ ਉਨ੍ਹਾਂ ਦਾ ਮਤ ਕੀ ਸੀ। "ਹਰੀ ਸਿਮਰਨ" ਉਨ੍ਹਾਂ ਦਾ ਧਰਮ ਸੀ ਪ੍ਰਮਾਤਮਾ ਦੀ ਯਾਦ ਹੀ ਉਨ੍ਹਾਂ ਦਾ ਮਜ਼ਹਬ ਸੀ। ਹਰ ਥਾਂ ਹਰ ਜੀਵ ਤੇ ਹਰ ਦ੍ਰਿਸ਼ ਵਿੱਚ ਸਰਬ ਵਿਆਪੀ ਦਾ ਜਲਵਾ ਤੱਕਣਾ ਤੇ ਉਸ ਪਰ ਨਿਸਚਾ ਕਰਨਾ।

ਤੁਸੀਂ ਉਨ੍ਹਾਂ ਦਾ ਜੀਵਨ ਦੀਰਘ ਦ੍ਰਿਸ਼ਟੀ ਨਾਲ ਤੱਕੋ, ਉਨ੍ਹਾਂ ਦੀ ਬਾਣੀ ਡੂੰਘੀ ਵਿਚਾਰ ਨਾਲ ਪੜ੍ਹੋ ਤਾਂ ਪਤਾ ਲੱਗੇਗਾ ਕਿ ਕਿਰਤਮ ਪੂਜਾ ਦੇ ਵਿਰੁਧ, ਆਦਮ ਪ੍ਰਸਤੀ ਦੇ ਪ੍ਰਤੀਕੂਲ ਤੇ ਵਹਿਮਾਂ ਪਖੰਡਾਂ ਦੇ ਬਰਖਿਲਾਫ਼ ਉਹ ਸਾਰੀ ਉਮਰ ਜੱਦੋ ਜਹਿਦ ਕਰਦੇ ਰਹੇ। ਉਹ ਕੇਵਲ ਸਰਬ ਵਿਆਪੀ ਰਾਮ ਦੇ ਉਪਾਸ਼ਕ ਤੇ ਈਸ਼ਵਰ ਦੇ ਸੱਚੇ ਭਗਤ ਸਨ। ਉਨ੍ਹਾਂ ਦੇ ਦਿਲ ਵਿੱਚ ਸਭ ਲਈ ਪਿਆਰ ਠਾਠਾਂ ਮਾਰਦਾ ਤੇ ਹਮਦਰਦੀ ਕੁੱਟ-ਕੁੱਟ ਕੇ ਭਰੀ ਪਈ ਸੀ।

ਬਸ ਇਸ ਤੋਂ ਬਿਨਾ ਜੇ ਕੋਈ ਉਨ੍ਹਾਂ ਨੂੰ ਬੈਰਾਗੀ, ਵੈਸ਼ਨੂੰ ਜਾਂ ਕੋਈ ਹੋਰ ਮਤ ਅਵਲੰਬੀ ਲਿਖਦਾ ਹੈ ਤਾਂ ਸਖਤ ਬੇ-ਇਨਸਾਫੀ ਕਰਦਾ ਹੈ। ਵਿਚਾਰ ਗੋਚਰੀ ਗਲ ਤਾਂ ਇਹ ਹੈ ਕਿ ਜ਼ਿਲਾ ਗੁਰਦਾਸਪੁਰ ਦੇ ਨਗਰ ਘੁਮਾਣ ਵਿੱਚ ਲਗਭਗ ੧੭ ਸਾਲ ਆਪ ਨੇ ਠਿਕਾਣਾ ਰਖਿਆ ਤੇ ਉਪਦੇਸ਼ ਕਰਦੇ ਰਹੇ। ਨੇੜੇ ਤੇੜੇ ਦੇ ਅਤੇ ਦੂਰ ਦੁਰਾਡੇ ਤੋਂ ਲੋਕ ਆਕੇ ਉਪਦੇਸ਼ ਸੁਣ ਕੇ ਉਨ੍ਹਾਂ ਨੂੰ ਗ੍ਰਹਿਣ ਕਰਦੇ ਰਹੇ। ਜੇ ਕਿਤੇ ਭਗਤ ਜੀ ਬੈਰਾਗੀ ਜਾਂ ਵੈਸ਼ਨੂੰ ਮਤ ਵਾਲੇ ਹੁੰਦੇ ਤਾਂ ਆਸ ਪਾਸ ਪਿੰਡਾਂ ਵਿੱਚ ਇਹ ਮਤ ਜ਼ਰੂਰ ਫੈਲ ਜਾਂਦਾ, ਜੋ ਕਿਤੇ ਨਜ਼ਰ ਨਹੀਂ ਆਉਂਦਾ। ਇਸ ਨੂੰ ਜਾਣ ਦਿਓ, ਖਾਸ ਕਰ ਪਿੰਡ ਘੁਮਾਣ ਵਿੱਚ ਇਸ ਮਤ ਦੇ ਪੈਰੋਕਾਰ ਕੋਈ ਨਹੀਂ ਦਿਸਦੇ। ਇਸ ਨੂੰ ਵੀ ਜਾਣ ਦਿਓ, ਇਸ ਪਿੰਡ ਵਿੱਚ ਰਹਿਣ ਵਾਲੇ "ਬਾਵੇ" ਭਗਤ ਜੀ ਦੇ ਦੇਹੁਰੇ ਦੇ ਪੁਜਾਰੀ ਤਾਂ ਸ੍ਰੀ ਨਾਮਦੇਵ ਜੀ ਨੂੰ ਆਪਣਾ ਗੁਰੂ ਬਜ਼ੁਰਗ ਜਾਂ ਰੂਹਾਣੀ ਆਗੂ ਮੰਨਦੇ ਹਨ।

ਉਨ੍ਹਾਂ ਵਿੱਚ ਵੀ ਕੋਈ ਬੈਰਾਗੀ ਜਾਂ ਵੈਸ਼ਨੂੰ ਮਤ ਵਾਲਾ ਨਹੀਂ, ਉਨ੍ਹਾਂ ਵਿੱਚ ਬਹੁਤੀ ਗਿਣਤੀ ਅੰਮ੍ਰਿਤਧਾਰੀ ਸਿੰਘਾਂ, ਆਰਯਾ-ਸਮਾਜੀਆਂ ਜਾਂ ਸਨਾਤਨ-ਧਰਮੀਆਂ ਦੀ ਹੈ।

ਭਗਤ ਜੀ ਦੇ ਘੁਮਾਣ ਵਾਲੇ ਦੇਹੁਰਾ ਸਾਹਿਬ ਜਾਓ ਤਾਂ ਦੂਰ ਤੋਂ ਹੀ ਖੰਡੇ ਵਾਲਾ ਨਿਸ਼ਾਨ ਝੂਲਦਾ ਦਿੱਸਦਾ ਹੈ। ਅੰਦਰ ਜਾਓ ਤਾਂ ਬਾਰਾਂਦਰੀ ਵਿੱਚ ਪੰਜ ਸ੍ਰੀ ਗੁਰੂ ਗ੍ਰੰਥ ਸਾਹਿਬਾਂ ਦਾ ਪ੍ਰਕਾਸ਼ ਨਜ਼ਰ ਪੈਂਦਾ ਹੈ। ਮੱਥਾ ਟੇਕ ਕੇ ਹੱਥ ਕਰੋ ਤਾਂ ਕੜਾਹ ਪ੍ਰਸ਼ਾਦ ਮਿਲਦਾ ਹੈ। ਜਾਤ ਪਾਤ ਦੇ ਵਿਤਕਰੇ ਤੋਂ ਬਗੈਰ ਇਕ ਪੰਗਤ ਵਿੱਚ ਬੈਠ ਕੇ ਲੰਗਰ ਵਰਤਿਆ ਜਾਂਦਾ ਹੈ। ਕੀ ਇਹ ਨਿਸ਼ਾਨੀਆਂ ਬਾਰਾਂ ਬੰਦੇ ਤੇ ਚੌਦਾਂ ਚੁਲ੍ਹਿਆਂ ਵਾਲਿਆਂ ਬੈਰਾਗੀਆਂ ਦੀਆਂ ਹਨ, ਜਾਂ ਵੈਸ਼ਨੋ ਮਤ ਵਾਲਿਆਂ ਦੀਆਂ?

ਹੋਰ ਸੁਣੋ, ਇਸ ਥਾਂ ਮੀਰੀ ਪੀਰੀ ਦੇ ਮਾਲਕ ਸਤਿਗੁਰੂ ਹਰਗੋਬਿੰਦ ਸਾਹਿਬ ਆਪ ਚਲ ਕੇ ਆਏ। ਮੰਦਰ ਇਕ ਮੁਸਲਮਾਨ ਹਾਕਮ ਨੇ ਬਣਾਇਆ। ਅੰਦਰ ਪ੍ਰਕਾਸ਼ ਅਸਥਾਨ ਵਾਲੀ ਬਾਰਾਂਦਰੀ ਸਰਦਾਰ ਸ਼ਾਨ ਸਿੰਘ ਜੀ ਨੇ ਬਣਵਾਈ, ਤਲਾ ਦੀ ਚੌਥੀ ਬਾਹੀ ਮਹਾਰਾਣੀ ਚੰਦ ਕੌਰ ਨੇ ਬਣਵਾਈ। ਜਮੀਨ ਇਕ ਸਿੱਖ ਸਰਦਾਰ ਨੇ ਦਿੱਤੀ। ਬਾਹਰ ਦੇ ਬੁੰਗੇ ਤੇ ਬਹੁਤ ਸਾਰੀ ਪੱਥਰ ਦੀ ਸੇਵਾ ਭਗਤ ਜੀ ਦੀ ਕਸ਼ਤ੍ਰੀ ਬ੍ਰਾਦਰੀ ਨੇ ਕਰਾਈ। ਜੇ ਕਿਤੇ ਭਗਤ ਜੀ ਬੈਰਾਗੀ ਜਾਂ ਵੈਸ਼ਨੂੰ ਹੁੰਦੇ ਤਾਂ ਇਸ ਥਾਂ ਨਾਲ ਪ੍ਰੇਮ ਕਰਕੇ ਬੈਰਾਗੀ ਜਾਂ ਵੈਸ਼ਨੂੰ ਜਰੂਰ ਹੀ ਚੱਲ ਕੇ ਆਉਂਦੇ ਅਤੇ ਇਸ ਅਸਥਾਨ ਦੀ ਕੋਈ ਨਾ ਕੋਈ ਸੇਵਾ ਕਰਾਉਂਦੇ। ਮਾਘੀ ਦੇ ਵਾਰਸ਼ਕ ਮੇਲੇ ਤੇ ਬੇਅੰਤ ਜੱਥਿਆਂ ਦੇ ਜੱਥੇ ਤੇ ਸੰਗਤਾਂ ਦਰਸ਼ਨਾਂ ਨੂੰ ਆਉਂਦੀਆਂ ਹਨ ਪ੍ਰੰਤੂ ਕੋਈ ਵੈਸ਼ਨੋ ਜਾਂ ਬੈਰਾਗੀਆਂ ਦਾ ਟੋਲਾ ਆਉਂਦਾ ਨਹੀਂ ਦੇਖਿਆ ਅਤੇ ਨਾ ਕਦੀ ਕਿਸੇ ਨੂੰ ਅੰਦਰ ਪ੍ਰਸਾਦ ਲੈ ਜਾਂਦੇ ਤੱਕਿਆ ਹੈ।

ਇਨ੍ਹਾਂ ਸਬੂਤਾਂ ਦੀ ਮੌਜੂਦਗੀ ਵਿੱਚ ਵੀ ਭਗਤ ਜੀ ਨੂੰ ਕੋਈ ਬੈਰਾਗੀ ਜਾਂ ਵੈਸ਼ਨੋ ਮਤ-ਅਵਲੰਬੀ ਆਖੀ ਜਾਵੇ ਤਾਂ ਉਸਦੀ ਹਠ ਧਰਮੀ ਨਹੀਂ ਤਾਂ ਹੋਰ ਕੀ ਹੈ?

## ਸਵਰਗਵਾਸ ਹੋਣ ਦੀ ਤਾਰੀਖ ਤੇ ਸਥਾਨ

ਸਾਰੇ ਇਤਿਹਾਸਕਾਰ ਇਸ ਗੱਲ ਤੇ ਸਹਿਮਤ ਹਨ ਕਿ ਭਗਤ ਜੀ ਅੱਸੀ ਸਾਲ ਦੀ ਉਮਰ ਭੋਗ ਕੇ ੩ ਜੁਲਾਈ ੧੩੫੦ ਮੁਤਾਬਕ ੧੨੭੨ ਸਾਲਵਾਹਨ ਅਤੇ ੧੪੦੭ ਬਿਕ੍ਰਮੀ ਹਾੜ ਵਦੀ ਤ੍ਰੌਦਸੀ ਸ਼ਨੀਚਰ ਵਾਰ ਨੂੰ ਸਵਰਗਵਾਸ ਹੋਏ।

ਇਹ ਗੱਲ ਵੀ ਆਮ ਪ੍ਰਸਿੱਧ ਹੈ ਕਿ ਭਗਤ ਜੀ ਨੇ "ਪੰਡਰ ਪੁਰ" ਵਿਖੇ ਸਰੀਰ ਤਿਆਗਿਆ। ਇਸ ਥਾਂ ਮੰਦਰ ਦੇ ਚੜ੍ਹਦੇ ਪਾਸੇ ਆਪ ਦੀ ਸਮਾਧੀ ਹੈ, ਇਸ ਦਰਵਾਜੇ ਦਾ ਨਾਮ ਹੀ "ਨਾਮਦੇਵ ਦੁਆਰ" ਹੈ। ਇਸ ਦਰਵਾਜੇ ਦੀਆਂ ਪੌੜੀਆਂ ਉੱਤਰਦਿਆਂ ਹੀ ਸੱਜੇ ਹੱਥ ਮਰਹੱਟੀ ਪੁਸ਼ਾਕ ਵਿੱਚ ਸ੍ਰੀ ਨਾਮਦੇਵ ਜੀ ਦੀ ਮੂਰਤੀ ਸਥਾਪਤ ਹੈ, ਤੇ ਸ੍ਰੀ ਨਾਮਦੇਵ ਜੀ ਦੀ ਕਸ਼ਤ੍ਰੀ ਜਾਤੀ ਦਾ ਆਦਮੀ ਓਥੇ ਪੁਜਾਰੀ ਹੈ।

ਘੁਮਾਣਾਂ ਦੇ ਇੱਕ ਸੱਜਣ ਨੇ ਆਪਣੀ ਰਚਤ ਜਨਮ ਸਾਖੀ ਵਿੱਚ ਲਿਖਿਆ ਹੈ ਕਿ ਸ੍ਰੀ ਭਗਤ ਜੀ ਦੀ ਦੇਹ ਦਾ ਸੰਸਕਾਰ ਘੁਮਾਣ ਵਿੱਚ ਕੀਤਾ ਗਿਆ ਤੇ ਸੰਗਤਾਂ ਨੂੰ ਇਹ ਆਖਿਆ ਜਾਂਦਾ ਹੈ ਕਿ ਭਗਤ ਜੀ ਦੀ ਸਮਾਧੀ ਘੁਮਾਣ ਵਿਖੇ ਹੈ ਜੋ ਬਿਲਕੁਲ ਗਲਤ ਹੈ। ਜਿਸ ਲੇਖਕ ਨੇ ਭਗਤ ਜੀ ਦੀ ਸਮਾਧੀ ਘੁਮਾਣ ਵਿਖੇ ਲਿਖੀ ਹੈ ਉਹ ਦਲੀਲ ਅਜੀਬ ਦੇਂਦੇ ਹਨ। ਉਹ ਲਿਖਦੇ ਹਨ ਕਿ ਭਗਤ ਜੀ ਨੇ ਆਪਣੇ ਪ੍ਰੇਮੀ ਬਹੁਰ ਦਾਸ, ਅਤੇ ਹੋਰ ਨਿਕਟਵਰਤੀਆਂ ਨੂੰ ਕਿਹਾ ਕਿ ਸਾਡੇ ਬ੍ਰਿਧ ਪਿਤਾ ਅਤੇ ਮਾਤਾ ਜੀ ਯਾਦ ਕਰਦੇ ਹਨ। ਅਸੀਂ ਆਪਣੇ ਨਗਰ "ਪੰਡਰਪੁਰ" ਜਾ ਰਹੇ ਹਾਂ। ਇਹ ਲਿਖਾਰੀ ਇਕ ਪਾਸੇ ਤਾਂ ਲਿਖਦੇ ਹਨ ਕਿ ਭਗਤ ਜੀ ਆਪਣਾ ਸਰੀਰ "ਘੁਮਾਣ" ਦੇ ਮੰਦਰ ਵਿੱਚ ਛੱਡ ਗਏ ਅਤੇ ਕੇਵਲ ਆਤਮਾ ਹੀ ਪੰਡਰਪੁਰ ਗਈ, ਪਰ ਜਦ ਕੁੱਝ ਦਿਨ ਬਾਅਦ ਆਤਮਾ ਵਾਪਸ ਨਾ ਆਈ ਤਾਂ ਸੇਵਕਾਂ ਨੇ ਸਰੀਰ ਨੂੰ ਮੁਰਦਾ ਸਮਝ ਕੇ ਸੰਸਕਾਰ ਕਰ ਦਿੱਤਾ। ਪਿਛੋਂ ਜਦ ਆਤਮਾ ਵਾਪਸ ਆਈ ਤੇ ਸਰੀਰ ਨਾ ਹੋਣ ਕਰਕੇ ਵਾਪਸ ਚਲੀ ਗਈ, ਸੇਵਕਾਂ ਨੂੰ ਆਪਣੀ ਭੁੱਲ ਪਰ ਬਹੁਤ ਪੱਛਤਾਵਾ ਹੋਇਆ।

ਦੂਜੇ ਪਾਸੇ ਇਹੋ ਲੇਖਕ ਲਿਖਦੇ ਹਨ ਕਿ ਭਗਤ ਜੀ ਜਿਸ ਵੇਲੇ ਘੁਮਾਣ ਤੋਂ ਚੱਲ ਕੇ "ਪੰਡਰਪੁਰ" ਗਏ ਤਾਂ ਆਪਣੇ ਮਾਤਾ ਪਿਤਾ ਜੀ ਦੇ ਚਰਨਾਂ'ਚ ਮੱਥਾ ਟੇਕਿਆ। ਸੱਜਣ ਮਿੱਤਰ ਤੇ ਪ੍ਰੇਮੀ ਦਰਸ਼ਨਾਂ ਨੂੰ ਆਏ। ਭਗਤ ਜੀ ਨੇ ਉਨ੍ਹਾਂ ਨੂੰ ਉਪਦੇਸ਼ ਦਿੱਤਾ, ਉਹ ਬੜੇ ਪ੍ਰਸੰਨ ਹੋਏ। ਇਸ ਲੇਖ ਵਿੱਚ ਲੇਖਕ ਜੀ ਪਹਿਲੇ ਲੇਖ ਨੂੰ ਆਪ ਹੀ ਗਲਤ ਸਾਬਤ ਕਰ ਗਏ। ਜਦ ਭਗਤ ਜੀ ਦਾ ਸਰੀਰ ਘੁਮਾਣ ਵਿੱਚ ਸੀ ਤੇ ਕੇਵਲ ਆਤਮਾ ਹੀ ਪੰਡਰਪੁਰ ਗਈ ਤਾਂ ਉਨ੍ਹਾਂ ਦੇ ਸੱਜਣਾਂ ਮਿੱਤਰਾਂ ਤੇ ਪ੍ਰੇਮੀਆਂ ਨੇ ਦਰਸ਼ਨ ਕਿਸ ਚੀਜ ਦੇ ਕੀਤੇ ਅਤੇ ਮਾਤਾ ਪਿਤਾ ਦੇ ਚਰਨਾਂ'ਚ ਮੱਥਾ ਟੇਕਣ ਵਾਲਾ "ਸੀਸ", ਪ੍ਰੇਮੀਆਂ ਨੂੰ ਉਪਦੇਸ਼ ਕਰਨ ਵਾਲੀ "ਰਸਨਾ" ਦੇਂ ਦਰਸ਼ਨ ਦੇਣ ਤੇ ਕਰਨ ਵਾਲੇ ਨੇਤਰ ਕਿਥੋਂ ਆ ਗਏ।

ਇਹ ਗੱਲ ਬਿਲਕੁਲ ਨਿਸਚਿਤ ਹੈ ਕਿ ਭਗਤ ਜੀ ੫੫ ਸਾਲ ਦੀ ਉਮਰ ਵਿੱਚ ਪੰਜਾਬ ਆਏ। ੧੯ ਸਾਲ ਇੱਥੇ ਟਿਕ ਕੇ ਪੰਡਰਪੁਰ ਵਾਪਸ ਚਲੇ ਗਏ ਤੇ ੭ ਸਾਲ ਹੋਰ ਰਹਿਕੇ ੮੦ ਸਾਲ ਦੀ ਅਵਸਥਾ ਵਿੱਚ ਪੰਡਰਪੁਰ ਵਿਖੇ ਹੀ ਸਵਰਗਵਾਸ ਹੋ ਗਏ। ਇਸ ਤੋਂ ਇਹ ਗਲ ਵੀ ਸਿੱਧ ਹੋ ਗਈ ਕਿ "ਘੁਮਾਣ" ਵਿਖੇ ਉਨ੍ਹਾਂ ਦਾ ਸੰਸਕਾਰ ਜਾਂ ਅੰਤਮ ਸਮਾਧੀ ਆਖਣੀ ਸੱਚਾਈ ਨਹੀਂ। ਬਾਕੀ ਅਸੀਂ ਇਹ ਗੱਲ ਮੰਨਦੇ ਹਾਂ "ਘੁਮਾਣ" ਦੀ ਧਰਤੀ ਮਹਾਨ, ਪਵਿਤੱਰ ਅਤੇ ਮੰਨਣ ਯੋਗ ਹੈ, ਜਿੱਥੇ ਇਕ ਮਹਾਨ ਆਤਮਾ ਨੇ ੧੭ ਸਾਲ ਨਿਵਾਸ ਕਰਕੇ ਅਨੇਕ ਜੀਵਾਂ ਦਾ ਪਾਰ-ਉਤਾਰਾ ਕੀਤਾ।

ਇਤਿਹਾਸ ਤੋਂ ਤਾਂ ਇਹ ਗਲ ਵੀ ਸਪਸ਼ੱਟ ਹੋ ਜਾਂਦੀ ਹੈ ਕਿ ਛੇਵੇਂ ਪਾਤਸ਼ਾਹ ਸਤਿਗੁਰੂ ਹਰਿਗੋਬਿੰਦ ਸਾਹਿਬ ਜਦ "ਹਰਗੋਬਿੰਦਪੁਰਾ" ਵਸਾਉਣ ਲੱਗੇ ਤਾਂ ਉਹ ਘੁਮਾਣ ਵਿਖੇ ਭਗਤ ਜੀ ਦੇ ਅਸਥਾਨ ਤੇ ਆਏ। ਸਤਿਗੁਰੂ ਜੀ ਦੇ ਚਰਨ ਪੈਣ ਨਾਲ ਇਹ ਅਸਥਾਨ ਹੋਰ ਵੀ ਪਵਿੱਤਰ ਅਤੇ ਸੰਨਮਾਨ ਯੋਗ ਹੋ ਗਿਆ। ਉਨ੍ਹਾਂ ਦੀ ਯਾਦਗਾਰ ਵਿੱਚ ਉਸ ਥਾਂ ਪੰਜ ਸ੍ਰੀ ਗੁਰੂ ਗ੍ਰੰਥ ਸਾਹਿਬਾਂ ਦਾ ਪ੍ਰਕਾਸ਼ ਹੁੰਦਾ ਹੈ ਤੇ ਖੰਡੇ ਵਾਲਾ ਨਿਸ਼ਾਨ ਸਾਹਿਬ ਝੂਲਦਾ ਹੈ।

ਇਸ ਲਈ ਇਹ ਅਸਥਾਨ ਮਹਾਨ, ਪਵਿੱਤਰ ਅਤੇ ਮਾਨਤਾ ਦੇ ਯੋਗ ਹੈ, ਇਸ ਦੀ ਜਿੰਨੀ ਵੀ ਮਾਨ ਪ੍ਰਤਿਸ਼ਟਾ ਅਤੇ ਪੂਜਾ ਕੀਤੀ ਜਾਵੇ ਥੋੜ੍ਹੀ ਹੈ।

## ਇਕ ਇਤਿਹਾਸਕ ਗੁੰਝਲ

ਜਸਟਸ ਭਿੱਡੇ ਨੇ ਇਹ ਵਹਿਮ ਕੀਤਾ ਸੀ ਕਿ ਪੰਜਾਬ ਵਿੱਚ ਦੱਸੇ ਜਾਂਦੇ ਭਗਤ ਨਾਮਦੇਵ ਜੀ ਸਾਡੇ ਮਹਾਂਰਾਸ਼ਟਰ ਦੇ ਨਾਮਦੇਵ ਜੀ ਨਹੀਂ। ਰਣਜੀਤ ਸਿੰਘ "ਖੜਗ" ਸ਼ਿਮਲੇ ਵਾਲਿਆਂ, ਮਿਸਟਰ ਮੈਕਾਲਫ਼, ਭਾਈ ਸਾਹਿਬ ਕਾਹਨ ਸਿੰਘ ਜੀ, ਸੰਤ ਸੰਪੂਰਨ ਸਿੰਘ ਜੀ ਐਮ.ਏ., ਪੀ. ਐਚ. ਡੀ., ਭਾਰਤ ਮਤ ਦਰਪਨ ਦੇ ਭਗਤ ਜੀ ਦੀ ਹਸਤ ਲਿਖਤ ਤੀਰਥਾਵਲੀ ਦੇ ਲੇਖਾਂ ਅਤੇ ੧੯੧੯ ਦੇ ਕਾਂਗਰਸ ਅੰਮ੍ਰਿਤਸਰ ਸੈਸ਼ਨ ਸਮੇਂ ਲੋਕਮਾਨਯ ਤਿਲਕ ਜੀ ਦੇ ਭਾਸ਼ਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਹਵਾਲਾ ਦੇਕੇ ਸਾਬਤ ਕੀਤਾ ਕਿ ਮਹਾਂਰਾਸ਼ਟਰ ਵਾਲੇ ਭਗਤ ਨਾਮਦੇਵ ਜੀ ਹੀ ਪੰਜਾਬ ਵਿੱਚ ਆਏ ਅਤੇ ੧੯ ਸਾਲ ਰਹਿ ਕੇ ਵਾਪਸ ਪੰਡਰਪੁਰ ਚਲੇ ਗਏ।

–ਇਤੀ–

ਨਾਮਦੇਵ ਮਿਸ਼ਨ ਦੁਆਰਾ ਪ੍ਰਕਾਸ਼ਿਤ ਹਿੰਦੀ, ਪੰਜਾਬੀ ਅਤੇ ਅੰਗਰੇਜ਼ੀ ਦੀਆਂ ਪੁਸਤਕਾਂ ਸੰਸਥਾਵਾਂ ਤੇ ਅਦਾਰਿਆਂ ਲਈ ਵਿਸ਼ੇਸ਼ ਛੂਟ ਤੇ ਉਪਲਬਧ ਹਨ। ਪੱਤਰ ਵਿਵਹਾਰ ਲਈ ਲਿਖੋ:-

ਨਾਮਦੇਵ ਮਿਸ਼ਨ ਟਰੱਸਟ (ਰਜਿ:)

੧੬, ਇਨਸਟੀਚਿਊਸ਼ਨਲ ਏਰੀਆ

ਲੋਧੀ ਰੋਡ, ਨਵੀਂ ਦਿੱਲੀ - ੧੧੦੦੦੩